# ਹਰਿ ਜਨ ਕੀ ਅਰਦਾਸ



ਭਾਈ ਪਿੰਦਰਪਾਲ ਸਿੰਘ ਜੀ

ਦੇ ਚੋਣਵੇਂ ਲੈਕਚਰ

੧ੴ ਸਤਿਗੁਰ ਪ੍ਰਸਾਦਿ ॥





# ਹਰਿ ਜਨ ਕੀ ਅਰਦਾਸ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ

ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)



ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਨੌਂ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ 'ਹਰਿ ਜਨ ਕੀ ਅਰਦਾਸ'। ਜਦੋਂ ਹਰਿ ਜਨ ਅਰਦਾਸ ਕਰਨ ਲਈ ਬੈਠਦਾ ਹੈ ਤਾਂ ਉਸ ਦੀ ਅਰਦਾਸ ਕਦੀ ਵਿਅਰਥ ਨਹੀਂ ਜਾਂਦੀ। ਅਰਦਾਸ ਚਾਰ ਅੱਖਰਾਂ ਦਾ ਸੁਮੇਲ ਹੈ— 'ਅ', 'ਰ', 'ਦਾ' ਤੇ 'ਸ'। ਹੁਣ ਅਰਦਾਸ ਦੇ ਅੱਖਰੀ ਅਰਥ ਕੀ ਹਨ ? ਜੇ ਕੋਈ ਪੁੱਛੇ ਤਾਂ ਅਸੀਂ ਕਹਾਂਗੇ ਅਰਦਾਸ ਦੇ ਅਰਥ ਹਨ ਬੇਨਤੀ। ਇਹ ਅਰਥ ਨਹੀਂ, ਇਹ ਪਰਾਇਵਾਚੀ ਸ਼ਬਦ ਹਨ। ਜਦੋਂ ਅਸੀਂ 'ਅ' ਪੜ੍ਹਦੇ ਹਾਂ ਅਰਦਾਸ ਕਰਨ ਵਾਲਿਆ ! ਤਾਂ ਇਕ ਗੱਲ ਚੇਤੇ ਰੱਖੀਂ ਕਿ 'ਅ' ਦਾ ਅਰਥ ਹੈ ਜਿਸ ਪ੍ਰਮਾਤਮਾ ਦੇ ਸਾਹਮਣੇ ਤੂੰ ਬੋਲ ਕੇ ਕੁਝ ਕਹਿਣ ਆਇਆ ਹੈਂ, ਅੰਦਰੋਂ ਕੁਝ ਹੋਰ ਤੇ ਮੂੰਹ ਤੋਂ ਕੁਝ ਹੋਰ ਨਾ ਕਹੀਂ, 'ਅ' ਦਾ ਅਰਥ ਹੈ ਕਿ ਤੇਰੇ ਦਿਲ ਦੀਆਂ ਗਹਿਰਾਈਆਂ ਤੋਂ ਉਹ ਤੈਨੂੰ ਜਾਣਦਾ ਹੈ। ਜਿਸ ਦੇ ਚਰਨਾਂ ਵਿਚ ਅਰਦਾਸ ਕਰਨ ਆਇਆ ਹੈਂ, ਉਹ ਅੰਤਰਜਾਮੀ ਹੈ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਜੋਤੀ ਜੋਤ ਗੁਰੂ ਨਾਨਕ ਦੇਵ ਜੀ, ਬਾਬਾ ਫ਼ਰੀਦ ਜੀ, ਬੁਢੇਪੇ ਦੀ ਸੰਭਾਲ, ਪੂਰਨ ਪੁਰਖ, ਬਚਨ ਬਸੈ ਜੀਅ ਨਾਲੇ, ਉਸਤਤਿ ਮਨ ਮਹਿ ਕਰਿ ਨਿਰੰਕਾਰ, ਨਾਸਰੋ ਮਨਸੂਰ ਗੁਰੂ ਗੋਬਿੰਦ ਸਿੰਘ ਜੀ, ਖੀਸਾ ਮੇਰਾ ਹੱਥ ਤੇਰਾ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ। — ਭਾਈ ਪਰਮਜੀਤ ਸਿੰਘ ਖਾਲਸਾ

# ਤਤਕਰਾ





☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ
11. ਹਰਿ ਮੰਦਰੁ ਹਰਿ ਸਾਜਿਆ
12. ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ
13. ਜਿਥੇ ਬਾਬਾ ਪੈਰੁ ਧਰਿ
14. ਜਿਨ ਕਉ ਮਸਤਕਿ ਲਿਖਿਆ
15. ਨਦਰਿ ਕਰੇ ਸਚੁ ਪਾਈਐ
16. ਦੇਹੁ ਸਜਣ ਅਸੀਸੜੀਆ (ਕੀਰਤਨ ਸੋਹਿਲਾ)
17. ਗੁਨ ਗੋਬਿੰਦ ਗਾਇਓ ਨਹੀ
18 ਜੀਵਨ ਕਥਾ ਅਤੇ ਸ਼ਹਾਦਤ ਗੁਰੂ ਤੇਗ਼ ਬਹਾਦਰ ਜੀ
19. ਉਸਤਤਿ ਕਰਿ ਕਰਿ ਜੀਵਾ
20. ਗੁਰਮੁਖਿ ਲਾਹਾ ਲੈ ਗਏ
21. ਮਨਮੁਖ ਦੀ ਬਿਰਤੀ

# ਹਰਿ ਜਨ ਕੀ ਅਰਦਾਸ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪ੍ਰਮਾਰਥ ਨਾਲ ਜੁੜੇ ਹੋਏ ਕੁਝ ਸ਼ਬਦ ਹਨ ਜਿਨ੍ਹਾਂ ਦੀ ਅਸੀਂ ਆਮ ਤੌਰ 'ਤੇ ਆਪਣੇ ਜੀਵਨ ਵਿਚ ਵਰਤੋਂ ਕਰਦੇ ਹਾਂ। ਜਿਨ੍ਹਾਂ ਸ਼ਬਦਾਂ ਦੀ ਅਸੀਂ ਵਰਤੋਂ ਕਰਦੇ ਹਾਂ, ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਉਹਨਾਂ ਸ਼ਬਦਾਂ ਦੀ ਪਰਿਭਾਸ਼ਾ ਦਿੱਤੀ ਗਈ ਹੈ। ਉਦਾਹਰਨ ਦੇ ਤੌਰ 'ਤੇ ਅਸੀਂ ਸ਼ਬਦ ਵਰਤਦੇ ਹਾਂ ਸਿੱਖ, ਦੂਜਾ ਸ਼ਬਦ ਵਰਤਦੇ ਹਾਂ ਗੁਰਸਿੱਖ, ਤੀਜਾ ਸ਼ਬਦ ਵਰਤਦੇ ਹਾਂ ਗੁਰਮੁਖ, ਚੌਥਾ ਸ਼ਬਦ ਵਰਤਦੇ ਹਾਂ ਸੰਤ, ਪੰਜਵਾਂ ਸ਼ਬਦ ਵਰਤਦੇ ਹਾਂ ਸਾਧੂ, ਛੇਵਾਂ ਸ਼ਬਦ ਅਸੀਂ ਵਰਤਦੇ ਹਾਂ ਬ੍ਰਹਮ ਗਿਆਨੀ, ਸੱਤਵੇਂ ਸ਼ਬਦ ਦੀ ਅਸੀਂ ਵਰਤੋਂ ਕਰਦੇ ਹਾਂ ਹਰਿ ਜਨ, ਅੱਠਵੇਂ ਸ਼ਬਦ ਨੂੰ ਅਸੀਂ ਸੇਵਕ ਕਹਿੰਦੇ ਹਾਂ, ਨੌਵੇਂ ਸ਼ਬਦ ਨੂੰ ਅਸੀਂ ਚਾਕਰ ਕਹਿੰਦੇ ਹਾਂ ਤੇ ਦੱਸਵੇਂ ਸ਼ਬਦ ਨੂੰ ਅਸੀਂ ਗ਼ੁਲਾਮ ਕਹਿੰਦੇ ਹਾਂ। ਖ਼ਾਸ ਕਰਕੇ ਗੁਰਮਤਿ ਵਿਚ ਜਿਹੜੇ ਕਮਾਈ ਵਾਲੇ ਪੁਰਸ਼ ਹਨ, ਉਹਨਾਂ ਨੇ ਦੱਸ ਸ਼ਬਦਾਂ ਦੀ ਵਰਤੋਂ ਕੀਤੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੇ ਇਕ ਇਕ ਸ਼ਬਦ ਨੂੰ ਪੜ੍ਹੋ, ਕਿਉਂਕਿ ਅਸੀਂ ਜ਼ਬਾਨ ਤੋਂ ਸ਼ਬਦ ਵਰਤਦੇ ਹਾਂ, ਪਰ ਇਹਨਾਂ ਸ਼ਬਦਾਂ ਦੀ ਪਰਿਭਾਸ਼ਾ, ਇਹਨਾਂ ਦੇ ਲੱਛਣ ਕੀ ਹਨ ? ਕੌਣ ਹੈ ਸਿੱਖ, ਕੌਣ ਹੈ ਗੁਰਸਿੱਖ, ਕੌਣ ਹੈ ਸੰਤ, ਕੌਣ ਹੈ ਬ੍ਰਹਮ ਗਿਆਨੀ, ਕੌਣ ਹੈ ਸੇਵਕ, ਕੌਣ ਹੈ ਚਾਕਰ ? ਸਭ ਤੋਂ ਪਹਿਲੀ ਬੇਨਤੀ ਕਿ ਸਿੱਖ ਕੌਣ ਹੈ ਤੇ ਉਹ ਗੁਰਸਿੱਖ ਕਦੋਂ ਬਣਦਾ ਹੈ ? ਬਹੁਤ ਪੁਰਾਤਨ ਹਿੰਦੁਸਤਾਨ ਦਾ ਇਕ ਸ਼ਬਦ ਹੈ ਸਿੱਖ, ਜਿਸਨੂੰ ਅਸੀਂ ਸਿੱਖਿਆ ਵੀ ਕਹਿੰਦੇ ਹਾਂ। ਸਿੱਖ ਦਾ ਅੱਖਰੀ ਅਰਥ ਹੈ ਚੇਲਾ। ਸਿੱਖ ਦਾ ਅਰਥ ਜੋ ਗੁਰੂ ਜੀ ਨੇ ਬਾਣੀ ਵਿਚ ਵਰਤਿਆ ਹੈ, ਇਸ ਦੇ ਅਰਥ ਦੋ ਹਨ। ਇਕ ਸਿੱਖ ਦਾ ਅਰਥ ਹੈ ਸਿੱਖਿਆ ਅਤੇ ਦੂਜੇ ਸਿੱਖ ਦਾ ਅਰਥ ਹੈ ਸਿੱਖਿਆ ਨੂੰ ਕਮਾਉਣ ਵਾਲਾ। ਬਾਣੀ ਵਿਚ ਅਸੀਂ ਇਕ ਤੁੱਕ ਪੜ੍ਹਦੇ ਹਾਂ। ਹਜ਼ੂਰ ਗੁਰੂ ਨਾਨਕ ਸਾਹਿਬ ਜੀ ਦੇ ਬਚਨ ਹਨ-

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*

ਉਥੇ ਸਿੱਖ ਦਾ ਅੱਖਰੀ ਅਰਥ ਹੈ ਗੁਰੂ ਦੀ ਇਕ ਸਿੱਖਿਆ। ਹੁਣ ਇਥੇ ਇਕ ਸਿੱਖਿਆ

ਦਾ ਅਰਥ ਕੀ ਕਰਾਂਗੇ ? ਇਕ ਸਿੱਖਿਆ ਦਾ ਅਰਥ ਹੈ-

*ਗੁਰਾ ਇਕ ਦੇਹਿ ਬੁਝਾਈ॥*

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

ਇਹ ਹੈ ਇਕ ਸਿੱਖਿਆ। ਮੈਨੂੰ ਇਕ ਗੱਲ ਚੰਗੀ ਤਰ੍ਹਾਂ ਸਮਝਾ ਦੇ-

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

(ਜਪੁ ਜੀ ਸਾਹਿਬ)

ਸਿੱਖ ਦਾ ਅਰਥ ਹੈ ਸਿੱਖਿਆ ਗ੍ਰਹਿਣ ਕਰਨ ਵਾਲਾ। ਗੁਰਸਿੱਖ ਦੀ ਝਲਕ ਕਦੋਂ ਪੈਂਦੀ ਹੈ ? ਸਿੱਖ ਦਾ ਅਰਥ ਹੈ ਜਿਹੜਾ ਸਾਧਨਾ ਕਰ ਰਿਹਾ ਹੈ, ਜਿਹੜਾ ਕਮਾਈ ਕਰ ਰਿਹਾ ਹੈ ਤੇ ਗੁਰਸਿੱਖ ਦਾ ਅੱਖਰੀ ਅਰਥ ਹੈ ਜਿਸ ਦੇ ਚਿਹਰੇ ਵਿਚੋਂ ਗੁਰੂ ਦਾ ਰੂਪ ਨਜ਼ਰ ਆਉਣ ਲੱਗ ਪਵੇ। ਮੇਰੇ ਗੁਰੂ ਰਾਮਦਾਸ ਜੀ ਨੇ ਪਹਿਲਾ ਸ਼ਬਦ ਵਰਤਿਆ ਤੇ ਕਹਿਣ ਲੱਗੇ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*

ਜਿਹੜਾ ਆਪਣੇ ਆਪ ਨੂੰ ਇਹ ਕਹਿੰਦਾ ਹੈ ਕਿ ਮੈਂ ਗੁਰੂ ਦਾ ਸਿੱਖ ਬਣਨਾ ਹੈ-

*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*

ਜੇ ਤੂੰ ਗੁਰਸਿੱਖ ਬਣਨਾ ਹੈ ਤਾਂ ਅੰਮ੍ਰਿਤ ਵੇਲੇ ਉੱਠ ਕੇ ਸਾਈਂ ਨੂੰ ਚੇਤੇ ਕਰ।

*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*

(ਅੰਗ ੩੦੫)

ਇਹੋ ਜਿਹਾ ਹੈ ਸਿੱਖ। ਜਿਹੜਾ ਅੰਮ੍ਰਿਤ ਵੇਲੇ ਉੱਠ ਗਿਆ, ਜਿਸਨੇ ਭਲਕੇ ਉਠ ਕੇ ਨਾਮ ਜੱਪ ਲਿਆ, ਜਿਸਨੇ ਸੰਗਤ ਵਿਚ ਅੰਮ੍ਰਿਤ ਇਸ਼ਨਾਨ ਵੀ ਕਰ ਲਿਆ, ਜਿਸਨੇ ਹਰੀ ਦਾ ਉਪਦੇਸ਼ ਦ੍ਰਿੜ੍ਹ ਕਰ ਲਿਆ, ਜਿਸ ਨੇ ਗੁਰਬਾਣੀ ਗਾਈ ਅਤੇ ਜਿਸਨੂੰ ਬੈਠਦਿਆਂ, ਉਠਦਿਆਂ, ਸੁੱਤਿਆਂ ਤੇ ਜਾਗਦਿਆਂ ਕਦੀ ਵੀ ਗੁਰੂ ਨਾ ਭੁੱਲੇ, ਸੱਚ ਜਾਣੋ, ਉਦੋਂ ਉਸ ਸਿੱਖ ਦੇ ਵਿਚੋਂ ਗੁਰੂ ਆਪ ਪ੍ਰਗਟ ਹੋ ਜਾਂਦਾ ਹੈ।

*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*

(ਅੰਗ ੩੦੬)

ਇਸਦੇ ਵਿਚ ਇਕ ਬਚਨ ਆਉਂਦਾ ਹੈ-

*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*

(ਅੰਗ ੩੦੫)

ਗੁਰਮੁਖੋ ! ਜਿਸਦੇ ਅੰਦਰ ਸੁਆਸ-ਸੁਆਸ ਨਾਮ ਚੱਲ ਪਿਆ, ਉਹ ਗੁਰਸਿੱਖ ਗੁਰੂ ਨੂੰ ਭਾਅ ਗਿਆ ਤੇ ਜਿਹੜਾ ਗੁਰੂ ਨੂੰ ਭਾਅ ਗਿਆ, ਉਸਨੂੰ ਬਾਬਾ ਜੀ ਕਹਿੰਦੇ ਹਨ-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੬)

ਹਜ਼ੂਰ ਕ੍ਰਿਪਾਲੂ ਜੀ ਨੇ ਪਹਿਲੀ ਬੇਨਤੀ ਕੀਤੀ ਕਿ ਸਿੱਖ ਕੌਣ ਹੈ ਤੇ ਗੁਰਸਿੱਖ ਕੌਣ ਹੈ ? ਅਗਲਾ ਸ਼ਬਦ ਅਸੀਂ ਵਰਤਦੇ ਹਾਂ ਕਿ ਸੰਤ ਕੌਣ ਹੈ। ਸੰਤ ਸ਼ਬਦ ਦੇ ਅੱਖਰੀ ਅਰਥ ਕਰੀਏ ਤਾਂ ਇਹ ਤਿੰਨ ਅੱਖਰਾਂ ਨਾਲ ਇਕ ਸ਼ਬਦ ਬਣਿਆ ਹੈ ? ਪਹਿਲਾ 'ਸ' ਹੈ, ਸਸੇ ਦੇ ਉੱਪਰ ਟਿੱਪੀ ਹੈ ਅਤੇ ਅੱਗੇ ਅੱਖਰ ਹੈ 'ਤ'। 'ਸ' ਦਾ ਅੱਖਰੀ ਅਰਥ ਹੈ ਜਿਸ ਦੇ ਕੋਲ ਸਿਮਰਨ, ਸੇਵਾ ਤੇ ਸਾਧ ਸੰਗਤ ਹੈ। ਉੱਪਰ ਵਾਲੀ ਟਿੱਪੀ ਕਹਿ ਰਹੀ ਹੈ ਸਿਮਰਨ, ਸੇਵਾ ਤੇ ਸੰਗਤ ਕਰਕੇ ਹੰਕਾਰੀ ਨਹੀਂ, ਜਿਹੜਾ ਨਿਮਰਤਾ ਦਾ ਪੁੰਜ ਬਣ ਚੁੱਕਾ ਹੈ। ਝਗੜਾ ਸਿਰਫ਼ ਹਉਮੈ ਦਾ ਹੈ। ਤੁਸੀਂ ਭਾਈ ਗੁਰਦਾਸ ਜੀ ਦੀ ਰਚਨਾ ਪੜ੍ਹਦੇ ਹੋ। ਭਾਈ ਸਾਹਿਬ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਸਬੰਧੀ ਇਕ ਅੰਮ੍ਰਿਤ ਬਚਨ ਆਪਣੀ ਰਚਨਾ ਵਿਚ ਕਿਹਾ ਹੈ। ਕਹਿੰਦੇ ਹਨ, ਬਾਬਾ ਜੀ ਨੇ ਪਹਿਲਾਂ ਪ੍ਰਮਾਤਮਾ ਦੇ ਦਰ ਤੋਂ ਬਖ਼ਸ਼ਿਸ਼ ਲਈ। ਇਥੇ ਪ੍ਰਸ਼ਨ ਉੱਠਦਾ ਹੈ ਕਿ ਕਮਾਈ ਪਹਿਲਾਂ ਹੈ ਕਿ ਬਖ਼ਸ਼ਿਸ਼ ਪਹਿਲਾਂ ? ਗੁਰਸਿੱਖੋ ! ਸਿੱਖ ਹਮੇਸ਼ਾ ਜੀਉਂਦਾ ਹੀ ਗੁਰ ਪ੍ਰਸਾਦਿ ਵਿਚ ਹੈ। ਜਿਸ ਦਿਨ ਨਾਮ ਜੱਪਦਾ ਹੈ ਉਸ ਦਿਨ ਕਹਿੰਦਾ ਹੈ ਤੇਰੀ ਬਖ਼ਸ਼ਿਸ਼ ਨਾਲ ਮੈਂ ਤੁਰਿਆ ਹਾਂ ਤੇ ਜਿਸ ਦਿਨ ਕਮਾਈ ਕਰਕੇ ਪਹੁੰਚਦਾ ਹੈ, ਉਸ ਦਿਨ ਵੀ ਕਹਿੰਦਾ ਹੈ ਕਿ ਦਾਤਾ ਜੀ ! ਇਹ ਤੇਰੀ ਦਾਤ ਹੈ। ਜੇ ਤੂੰ ਬਖ਼ਸ਼ਿਸ਼ ਕਰਕੇ ਕਮਾਈ ਨਾ ਕਰਾਏਂ ਤਾਂ ਮੇਰੀ ਕੀ ਹਸਤੀ ਹੈ।

*ਪਹਿਲਾ ਬਾਬੇ ਪਾਯਾ ਬਖਸੁ ਦਰ ਪਿਛੋ ਦੇ ਫਿਰਿ ਘਾਲਿ ਕਮਾਈ।*
*ਰੇਤੁ ਅੱਕ ਆਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ।*
*ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।*

ਤੇ ਜਦੋਂ ਰੱਬ ਨਾਲ ਬਣ ਗਈ, ਤਾਂ ਉਸ ਤੋਂ ਅੱਗੇ ਭਾਈ ਗੁਰਦਾਸ ਕਹਿੰਦੇ ਹਨ-

*ਬਾਬਾ ਪੈਧਾ ਸਚਿ ਖੰਡਿ*

ਤੇ ਕੀ ਲੈ ਕੇ ਆਏ ?-

*ਨਉਨਿਧਿ ਨਾਮੁ ਗਰੀਬੀ ਪਾਈ।*

(ਵਾਰ ੧, ਪਉੜੀ ੨੪)

ਨਉਨਿਧਿ ਭਾਵ ਸੰਸਾਰ ਦੇ ਖ਼ਜ਼ਾਨੇ ਤੇ ਨਾਮ ਭਾਵ ਪ੍ਰਮਾਤਮਾ ਦੀ ਬੰਦਗੀ ਦੇ ਇਹ ਖ਼ਜ਼ਾਨੇ ਲੈ ਕੇ ਕਿਹਾ— ਹੇ ਪ੍ਰਮਾਤਮਾ ! ਬੰਦਗੀ ਬਹੁਤ ਕੀਮਤੀ ਦਾਤ ਹੈ, ਜਿੰਨੀ ਦੇਰ ਤੱਕ ਤੂੰ ਨਿਮਰਤਾ ਦਾ ਭਾਂਡਾ ਨਹੀਂ ਦਿੰਦਾ, ਤਪੀਸ਼ਰ ਤਾਂ ਪਹਿਲਾਂ ਬੜੇ ਹੋ ਚੁੱਕੇ ਹਨ, ਪਰ ਜਿੰਨੇ

ਵੀ ਸਿਖਰ ਉੱਪਰ ਬੈਠੇ ਹਨ, ਉੱਨੇ ਮਨ ਵੀ ਉਹਨਾਂ ਦੇ ਪਹਾੜਾਂ ਜਿੰਨੇ ਉੱਚੇ ਸਨ। ਜੇ ਕ੍ਰਿਪਾ ਕਰਕੇ ਨਾਮ ਦਿੱਤਾ ਹੈ ਤਾਂ ਇਸਨੂੰ ਟਿਕਾਉਣ ਲਈ ਨਿਮਰਤਾ ਦਾ ਭਾਂਡਾ ਵੀ ਦੇਈਂ, ਕਿਉਂਕਿ ਨਿਮਰਤਾ ਦੇ ਭਾਂਡੇ ਤੋਂ ਬਿਨਾਂ ਨਾਮ ਨਹੀਂ ਟਿੱਕਦਾ।

ਸੰਤ ਦੇ ਅਰਥ ਕੀ ਹਨ? ਸੰਤ ਵਿਚ ਕੇਵਲ ਸਿਮਰਨ, ਸੇਵਾ, ਸਤਿਸੰਗਤ ਤੇ ਨਿਮਰਤਾ ਹੀ ਨਹੀਂ, ਸਗੋਂ ਜੇ ਲੋੜ ਪਵੇ ਤਾਂ ਮਜ਼ਲੂਮ ਦੀ ਖ਼ਾਤਰ ਆਪਣੇ ਤਨ ਨੂੰ ਵੀ ਤਿਆਗ ਜਾਂਦਾ ਹੈ। ਜਿਹੜਾ ਤਿਆਗੀ ਹੈ ਉਹ ਸੰਤ ਹੈ।

ਤੀਸਰਾ ਅੱਖਰ ਹੈ ਸਾਧ। ਗੁਰੂ ਗ੍ਰੰਥ ਸਾਹਿਬ ਵਿਚ ਬੜੀ ਵਾਰੀ ਆਇਆ ਹੈ-

*ਸਾਧ ਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ॥*

(ਸੁਖਮਨੀ ਸਾਹਿਬ)

ਸਲੋਕੁ॥

*ਅਗਮ ਅਗਾਧਿ ਪਾਰਬ੍ਰਹਮੁ ਸੋਇ॥ ਜੋ ਜੋ ਕਹੈ ਸੁ ਮੁਕਤਾ ਹੋਇ॥*

*ਸੁਨਿ ਮੀਤਾ ਨਾਨਕੁ ਬਿਨਵੰਤਾ॥ ਸਾਧ ਜਨਾ ਕੀ ਅਚਰਜ ਕਥਾ॥*

(ਸੁਖਮਨੀ ਸਾਹਿਬ)

ਗੁਰਮੁਖੋ! ਸਾਧ ਅੱਖਰ ਲਿਖਣ ਨਾਲ ਕੋਈ ਸਾਧ ਨਹੀਂ ਬਣਦਾ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜਿਸ ਬੰਦੇ ਨੇ ਆਪਣੇ ਦਿੱਸਦੇ ਹੋਏ ਨੌਂ ਇੰਦਰਿਆਂ ਨੂੰ ਸਾਧ ਲਿਆ ਹੈ, ਸੱਚ ਜਾਣੋ, ਉਹੀ ਸਾਧ ਹੈ।

ਚੌਥਾ ਸ਼ਬਦ ਹੈ ਬ੍ਰਹਮ ਗਿਆਨੀ। ਅੱਜ ਅਸੀਂ ਭਾਵੇਂ ਹਰ ਇਕ ਲਈ ਇਹ ਸ਼ਬਦ ਵਰਤ ਲੈਂਦੇ ਹਾਂ ਕਿ ਇਹ ਪੂਰਨ ਬ੍ਰਹਮ ਗਿਆਨੀ ਹੈ। ਕਦੀ ਵੀ ਕੋਈ ਗੁਰੂ ਜੀ ਦੀ ਹਜ਼ੂਰੀ ਵਿਚ ਇਹ ਕਿਸੇ ਲਈ ਸ਼ਬਦ ਨਾ ਵਰਤੇ ਪੂਰਨ ਬ੍ਰਹਮ ਗਿਆਨੀ। ਜ਼ਰੂਰ ਵਰਤੇ ਪਰ ਸ਼ਰਤ ਇਹ ਹੈ ਕਿ ਖ਼ੁਦ ਪਹਿਲਾਂ ਬ੍ਰਹਮ ਗਿਆਨੀ ਹੋਵੇ, ਨਹੀਂ ਤਾਂ ਸਾਨੂੰ ਕੀ ਪਤਾ ਹੈ ਕਿ ਇਹ ਬੰਦਾ ਬ੍ਰਹਮ ਗਿਆਨੀ ਹੈ। ਗੁਰੂ ਅਰਜਨ ਸਾਹਿਬ ਜੀ ਨੇ ਗੱਲ ਮੁਕਾ ਦਿੱਤੀ। ਕਹਿਣ ਲੱਗੇ-

*ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥*

ਜੇ ਤੂੰ ਪੂਰਨ ਬ੍ਰਹਮ ਗਿਆਨੀ ਹੈਂ ਤਾਂ ਤੂੰ ਕਹਿ ਸਕਦਾ ਹੈਂ ਕਿ ਇਹ ਬ੍ਰਹਮ ਗਿਆਨੀ ਹੈ। ਗੁਰੂ ਅਰਜਨ ਸਾਹਿਬ ਜੀ ਨੇ ਇਕ ਸਲੋਕ ਵਿਚ ਪਰਿਭਾਸ਼ਾ ਦੇ ਦਿੱਤੀ। ਕਹਿਣ ਲੱਗੇ ਗੁਰਮੁਖਾ!

*ਮਨਿ ਸਾਚਾ ਮੁਖਿ ਸਾਚਾ ਸੋਇ॥*
*ਅਵਰੁ ਨਾ ਪੇਖੈ ਏਕਸੁ ਬਿਨੁ ਕੋਇ॥*
*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥*

(ਸੁਖਮਨੀ ਸਾਹਿਬ)

ਉਸ ਤੋਂ ਅਗਲਾ ਸ਼ਬਦ ਆਉਂਦਾ ਹੈ ਗੁਰਮੁਖ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰਮੁਖ ਸ਼ਬਦ ਗੁਰੂ ਲਈ ਵੀ ਵਰਤਿਆ ਗਿਆ ਹੈ। ਭਾਈ ਗੁਰਦਾਸ ਜੀ ਕਹਿਣ ਲੱਗੇ-

*ਗੁਰਮੁਖ ਕਲਿ ਵਿਚ ਪ੍ਰਗਟ ਹੋਆ।*

ਗੁਰੂ ਅਰਜਨ ਸਾਹਿਬ ਲਈ ਸ਼ਬਦ ਵਰਤਦੇ ਹਨ-

*ਗੁਰਮੁਖਿ ਸੁਖਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ॥*

(ਵਾਰ ੨੪, ਪਉੜੀ ੨੩)

ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥*

(ਅੰਗ ੯੪੧)

ਗੁਰਮੁਖ ਉਹ ਹੈ ਜਿਸਦੇ ਰੋਮ-ਰੋਮ ਵਿਚ ਨਾਮ ਚੱਲਦਾ ਹੈ। ਉਸ ਤੋਂ ਅਗਲਾ ਸ਼ਬਦ ਹੈ ਚਾਕਰ। ਅਸੀਂ ਸ਼ਬਦ ਵਰਤਦੇ ਹਾਂ ਕਿ ਅਸੀਂ ਗੁਰੂ ਦੇ ਚਾਕਰ ਹਾਂ, ਗੁਰੂ ਦੇ ਨੌਕਰ ਹਾਂ। ਗੁਰੂ ਗ੍ਰੰਥ ਸਾਹਿਬ ਜੀ ਨੂੰ ਪੁੱਛੀਏ ਕੌਣ ਹੈ ਗੁਰੂ ਦਾ ਨੌਕਰ ? ਮੇਰੇ ਕ੍ਰਿਪਾਲੂ ਦਾਤਾ ਜੀ ਨੇ ਅੰਮ੍ਰਿਤ ਬਾਣੀ ਵਿਚ ਇਹ ਬਚਨ ਕਿਹਾ ਹੈ ਕਿ ਹੇ ਗੁਰੂ ਕੇ ਸਿੱਖਾ !

*ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥*
*ਹੁਰਮਤ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥*

(ਆਸਾ ਦੀ ਵਾਰ)

ਉਸ ਤੋਂ ਅੱਗੇ ਸ਼ਬਦ ਆਉਂਦਾ ਹੈ ਗ਼ੁਲਾਮ। ਕੌਣ ਹੈ ਗ਼ੁਲਾਮ ? ਮੇਰੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਗ਼ੁਲਾਮ ਉਹ ਹੈ-

*ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ॥*
*ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ॥ ੧॥*
*ਬੰਦੇ ਬੰਦਗੀ ਇਕਤੀਆਰ॥*
*ਸਾਹਿਬੁ ਰੋਸੁ ਧਰਉ ਕਿ ਪਿਆਰੁ॥ ੧॥ ਰਹਾਉ॥*
*ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ॥*
*ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ॥ ੨॥*

(ਅੰਗ ੩੩੮)

ਕੌਣ ਹੈ ਗ਼ੁਲਾਮ ? ਸਾਹਿਬ ਨੇ ਕਿਹਾ-

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*
*ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥ ੧॥*

(ਅੰਗ ੯੯੧)

ਇਹ ਪ੍ਰਮਾਰਥ ਨਾਲ ਜੁੜੇ ਸ਼ਬਦ ਹਨ ਜਿਹੜੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਗੁਰੂ ਅਰਜਨ ਸਾਹਿਬ ਜੀ ਦਾ ਇਕ ਬਚਨ ਹੈ-

*ਨਾਨਕ ਤਿਸੁ ਜਨ ਕਉ ਸਦਾ ਨਮਸਕਾਰ॥*

ਆਪ ਫ਼ਰਮਾਉਂਦੇ ਹਨ-

*ਜੋ ਜਾਨੈ ਤਿਸੁ ਸਦਾ ਸੁਖੁ ਹੋਇ॥*
*ਆਪਿ ਮਿਲਾਇ ਲਏ ਪ੍ਰਭੁ ਸੋਇ॥*

ਜਿਸ ਨੇ ਨਾਮ ਨੂੰ ਜਾਣ ਲਿਆ, ਜਿਸਨੇ ਹੁਕਮ ਨੂੰ ਜਾਣ ਲਿਆ, ਉਸਨੂੰ ਸਦੀਵ ਕਾਲ ਲਈ ਸੁੱਖ ਮਿਲ ਗਿਆ।

*ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥*
*ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥*

ਕੌਣ ਹੈ ਜਨ ? ਗੁਰੂ ਜੀ ਕਹਿਣ ਲੱਗੇ-

*ਧੰਨੁ ਧੰਨੁ ਧੰਨੁ ਜਨੁ ਆਇਆ॥*
*ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥*
*ਜਨ ਆਵਨ ਕਾ ਇਹੈ ਸੁਆਉ॥*

ਰੱਬ ਦੇ ਪਿਆਰੇ ਦਾ ਧਰਤੀ ਉੱਪਰ ਆਉਣ ਦਾ ਮਕਸਦ ਇਹ ਹੈ-

*ਜਨ ਕੈ ਸੰਗਿ ਚਿਤਿ ਆਵੈ ਨਾਉ॥*

ਕੋਲ ਬੈਠ ਕੇ ਸਾਈਂ ਦੀ ਯਾਦ ਆ ਜਾਏ ਉਹ ਜਨ ਹੈ।

*ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥*
*ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥*

(ਸੁਖਮਨੀ ਸਾਹਿਬ)

ਕੌਣ ਹੈ ਜਨ ਜਿਸਨੂੰ ਨਮਸਕਾਰ ਕਰੀਏ ? ਗੁਰੂ ਗੋਬਿੰਦ ਸਿੰਘ ਜੀ ਨੇ ਸ਼ਬਦ ਕਿਹਾ-

*ਹਰਿ ਹਰਿ ਜਨ ਦੁਇ ਏਕ ਹੈ, ਬਿਬ ਬਿਚਾਰ ਕਛੁ ਨਾਹਿ॥*
*ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ॥*

(ਬਚਿੱਤ੍ਰ ਨਾਟਕ)

ਕਹਿੰਦੇ ਹਨ, ਪ੍ਰਮਾਤਮਾ ਦਾ ਜਨ ਇਸ ਤਰ੍ਹਾਂ ਹੈ ਜਿਵੇਂ ਸਮੁੰਦਰ ਵਿਚੋਂ ਨਿਕਲੀਆਂ ਲਹਿਰਾਂ। ਉਸਨੂੰ ਤੁਸੀਂ ਸਮੁੰਦਰ ਤੋਂ ਵੱਖ ਨਹੀਂ ਕਰ ਸਕਦੇ। ਪ੍ਰਮਾਤਮਾ ਸਮੁੰਦਰ ਹੈ, ਜਨ ਉਸ ਦੀ ਲਹਿਰ ਹੈ, ਮਤਾਂ ਸੋਚਿਓ ਕਿ ਲਹਿਰ ਸਮੁੰਦਰ ਤੋਂ ਵੱਖ ਹੈ, ਸਿਰਫ਼ ਕਾਰਜ ਸਿਧੀ

ਲਈ ਸਰੀਰ ਲੈ ਕੇ ਆਇਆ ਹੈ। ਹਕੀਕਤ ਵਿਚ ਉਹ ਸਰੀਰ ਲੈ ਕੇ ਵੀ ਪ੍ਰਮਾਤਮਾ ਹੈ।

ਭਗਤ ਕਬੀਰ ਜੀ ਨੇ ਤਿੰਨ ਚਾਰ ਸਲੋਕ ਜਨ ਦੀ ਪਰਿਭਾਸ਼ਾ ਵਿਚ ਦਿੱਤੇ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਅਸੀਂ ਸੁਣਿਆ ਹੈ ਕਿ ਜੋ ਪ੍ਰਮਾਤਮਾ ਦਾ ਜਨ ਬਣ ਜਾਏ, ਉਸ ਦੀ ਪ੍ਰਮਾਤਮਾ ਕਦੀ ਵੀ ਗੱਲ ਨਹੀਂ ਮੋੜਦਾ। ਉਸ ਦੀ ਹਰ ਗੱਲ ਨੂੰ ਸਵੀਕਾਰ ਕੀਤਾ ਜਾਂਦਾ ਹੈ। ਕਹਿਣ ਲੱਗੇ ਕਿ ਮਨ ਵਿਚ ਆਇਆ ਮਨਾ ! ਤੂੰ ਪ੍ਰਮਾਤਮਾ ਦਾ ਜਨ ਬਣ ਜਾ, ਘੱਟੋ ਘੱਟ ਰੱਬ ਤੇਰੀ ਅਰਦਾਸ ਤਾਂ ਸੁਣੇਗਾ। ਮਨ ਨੇ ਸੋਚਿਆ ਕਿ ਜਨ ਕਿਹੋ ਜਿਹਾ ਹੁੰਦਾ ਹੈ ? ਘਰੋਂ ਤੁਰਿਆ ਤੇ ਇਕ ਦਿਨ ਰਸਤੇ ਵਿਚ ਦੇਖਿਆ ਕਿ ਇੱਟ ਦਾ ਨਿੱਕਾ ਜਿਹਾ ਟੁਕੜਾ ਜਿਸ ਲਈ ਅਸੀਂ ਰੋੜਾ ਸ਼ਬਦ ਵਰਤਦੇ ਹਾਂ, ਰਸਤੇ ਵਿਚ ਪਿਆ ਹੈ ਤੇ ਲੰਘਣ ਵਾਲੇ ਲੋਕ ਲੰਘਦੇ ਪਏ ਹਨ। ਜਿਨ੍ਹਾਂ ਨੇ ਪੈਰਾਂ ਵਿਚ ਜੋੜੇ ਪਾਏ ਸਨ, ਜੁੱਤੀ ਵਾਲਿਆਂ ਨੇ ਠੋਕਰ ਮਾਰ ਕੇ ਕਦੀ ਕਿਨਾਰੇ ਤੋਂ ਖੱਬੇ ਤੇ ਕਦੀ ਸੱਜੇ ਸੁੱਟ ਦਿੱਤਾ। ਮਨ ਵਿਚ ਆਇਆ ਕਿ ਕਬੀਰ, ਇਹ ਦੇਖ, ਇੱਟ ਦਾ ਨਿੱਕਾ ਜਿਹਾ ਰੋੜਾ ਇੰਨੀਆਂ ਠੋਕਰਾਂ ਖਾਂਦਾ ਹੈ ਤੇ ਜੇ ਤੂੰ ਦੂਜਿਆਂ ਦੀਆਂ ਠੋਕਰਾਂ ਸਹਾਰ ਲਵੇਂ ਤਾਂ ਹੋ ਸਕਦਾ ਹੈ ਤੂੰ ਜਨ ਬਣ ਜਾਏਂ। ਕਹਿੰਦੇ ਹਨ, ਤੂੰ ਰੋੜੇ ਵਰਗਾ ਬਣ ਜਾ।

ਕਬੀਰ ਸਾਹਿਬ ਆਪਣੇ ਵਿਚਾਰ ਆਪ ਹੀ ਕੱਟਣ ਲੱਗੇ। ਕਹਿੰਦੇ ਹਨ, ਨਹੀਂ, ਰੋੜੇ ਵਰਗਾ ਨਾ ਬਣੀਂ, ਇਹ ਸੁਆਰਥੀ ਹੈ। ਤਾਕਤ ਵਾਲਿਆਂ ਦੀ ਜੁੱਤੀ ਸਹਿ ਜਾਂਦਾ ਹੈ ਤੇ ਜਿਨ੍ਹਾਂ ਦੇ ਪੈਰਾਂ ਵਿਚ ਜੁੱਤੀ ਨਹੀਂ, ਉਹਨਾਂ ਨੂੰ ਠੋਕਰ ਮਾਰ ਕੇ ਜ਼ਖ਼ਮੀ ਕਰ ਦਿੰਦਾ ਹੈ। ਰੱਬ ਦਾ ਜਨ ਚੰਗੇ ਮੰਦੇ ਦੀ ਠੋਕਰ ਜ਼ਰੂਰ ਸਹਿ ਲਏਗਾ, ਪਰ ਕਦੀ ਵੀ ਕਿਸੇ ਦੇ ਅੰਦਰ ਨੂੰ ਠੋਕਰ ਨਹੀਂ ਮਾਰੇਗਾ। ਕਹਿਣ ਲੱਗੇ, ਮਨਾ ! ਤੂੰ ਮਿੱਟੀ ਵਰਗਾ ਬਣ ਜਾ। ਇਹ ਅਮੀਰ ਦੇ ਪੈਰਾਂ ਥੱਲੇ, ਕੰਗਾਲ ਦੇ ਪੈਰਾਂ ਥੱਲੇ, ਧਨਾਢ ਦੇ ਪੈਰਾਂ ਥੱਲੇ ਰਹਿੰਦੀ ਹੈ ਪਰ ਮਿੱਟੀ ਕਦੀ ਕਿਸੇ ਨੂੰ ਠੋਕਰ ਨਹੀਂ ਮਾਰਦੀ। ਕਬੀਰ ਸਾਹਿਬ ਨੂੰ ਗੱਲ ਭਾਅ ਗਈ। ਪਰ ਨਾਲ ਹੀ ਜਦੋਂ ਥੋੜੀ ਜਿਹੀ ਹਵਾ ਚੱਲੀ, ਜ਼ਮੀਨ ਤੋਂ ਮਿੱਟੀ ਉੱਠੀ ਤੇ ਉਸੇ ਮਿੱਟੀ ਨੇ ਮੇਰੇ ਤਨ ਨੂੰ ਦਾਗ਼ੀ ਕਰ ਦਿੱਤਾ। ਮਨ ਵਿਚ ਆਇਆ ਮਨਾ ! ਇਹ ਵੀ ਵਕਤੀ ਤੌਰ 'ਤੇ ਨਿਮਰਤਾ ਲੈ ਕੇ ਬੈਠੀ ਹੈ ਅਤੇ ਇਸ ਮਿੱਟੀ ਨੂੰ ਉੱਠਣ ਦਾ ਮੌਕਾ ਨਹੀਂ ਮਿਲਿਆ ਪਰ ਜਿਸ ਦਿਨ ਇਸਨੂੰ ਹਵਾ ਮਿਲ ਗਈ, ਉੱਠਣ ਦਾ ਮੌਕਾ ਮਿਲ ਗਿਆ ਤਾਂ ਸੱਚ ਜਾਣੀ, ਇਹ ਲੰਘਦਿਆਂ ਉੱਤੇ ਦੋਸ਼ ਜ਼ਰੂਰ ਲਾਏਗੀ।

ਬਹੁਤੇ ਲੋਕ ਅਜਿਹੇ ਹਨ ਜਿਹੜੇ ਵਕਤੀ ਤੌਰ 'ਤੇ ਮਾਇਆ ਦੀ ਘਾਟ ਕਰਕੇ, ਤਾਕਤ ਦੀ ਕਮੀ ਕਰਕੇ, ਬਲ ਦੀ ਅਣਹੋਂਦ ਕਰਕੇ ਨਿਮਰਤਾ ਵਿਚ ਰਹਿੰਦੇ ਹਨ, ਪਰ ਜਿਸ ਦਿਨ ਉਹਨਾਂ ਨੂੰ ਤਾਕਤ ਦੀ ਹਵਾ ਮਿਲ ਜਾਏ, ਉਹ ਲੋਕਾਂ ਉੱਪਰ ਦੋਸ਼ ਲਾਉਂਦਿਆਂ ਇਕ ਖਿਨ ਵੀ ਗੁਰੇਜ਼ ਨਹੀਂ ਕਰਦੇ। ਕਹਿੰਦੇ ਹਨ, ਨਹੀਂ, ਮਿੱਟੀ ਤਨ ਦਾਗ਼ੀ ਕਰਦੀ ਹੈ। ਮਨਾ ! ਤੂੰ ਪਾਣੀ ਵਰਗਾ ਬਣ ਜਾ। ਪਾਣੀ ਤਾਂ ਕਿਸੇ ਨੂੰ ਠੋਕਰ ਨਹੀਂ ਮਾਰਦਾ। ਪਾਣੀ ਚੱਲਦਾ ਵੀ ਨੀਵਾਣ ਨੂੰ ਹੈ। ਪਾਣੀ ਰਹਿੰਦਾ ਵੀ ਨਿਮਰਤਾ ਵਿਚ ਹੈ।

ਕਹਿੰਦੇ ਹਨ, ਜਦੋਂ ਮਨ ਨੇ ਕਿਹਾ ਕਿ ਤੂੰ ਪਾਣੀ ਵਰਗਾ ਬਣ ਜਾ ਤਾਂ ਅੱਗੋਂ ਉੱਤਰ

ਮਿਲਿਆ, ਨਹੀਂ, ਪਾਣੀ ਬੇਅਮੂਲਾ ਹੈ। ਕਿਉਂ ਜੀ ? ਕਹਿਣ ਲੱਗੇ, ਇਸ ਦਾ ਅਸੂਲ ਕੋਈ ਨਹੀਂ। ਸਰਦੀ ਦੀ ਸੰਗਤ ਮਿਲੇ ਤਾਂ ਇਕੋ ਦੱਮ ਜੰਮ ਕੇ ਬਰਫ਼ ਵਾਂਗ ਕਠੋਰ ਬਣ ਜਾਂਦਾ ਹੈ ਅਤੇ ਗਰਮੀ ਦੀ ਰੁੱਤ ਮਿਲੇ ਤਾਂ ਉਬਾਲੇ ਖਾਂਦਾ ਹੈ, ਪਰ ਰੱਬ ਦਾ ਪਿਆਰਾ ਤਾਂ-

*ਹਰਿ ਜਨੁ ਰਾਮ ਨਾਮ ਗੁਨ ਗਾਵੈ॥*

*ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ॥੧॥ਰਹਾਉ॥*

(ਅੰਗ ੭੧੯)

ਜਿਹੜਾ ਰੱਬ ਦਾ ਜਨ ਹੈ-

*ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥*

*ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥*

(ਅੰਗ ੧੩੭੩)

ਜਿਹੜਾ ਪਾਣੀ ਹੈ ਇਸ ਦੇ ਵਿਚ ਇਕ ਘਾਟ ਹੈ ਕਿ ਇਸਨੂੰ ਸਰਦੀ ਦੀ ਸੰਗਤ ਮਿਲੇ ਤਾਂ ਇਹ ਜੰਮ ਜਾਂਦਾ ਹੈ ਅਤੇ ਗਰਮੀ ਦੀ ਸੰਗਤ ਮਿਲੇ ਤਾਂ ਉਬਾਲੇ ਖਾਂਦਾ ਹੈ। ਮਨਾ ! ਜੇ ਤੂੰ ਰੋੜਾ ਬਣੇਂਗਾ ਤਾਂ ਲੋਕਾਂ ਨੂੰ ਠੋਕਰ ਮਾਰੇਂਗਾ, ਮਿੱਟੀ ਬਣੇਂਗਾ ਤਾਂ ਤਨ ਦਾਗ਼ੀ ਕਰੇਂਗਾ। ਪਾਣੀ ਬਣ ਗਿਆ ਤਾਂ ਤੇਰਾ ਅਸੂਲ ਕੋਈ ਨਹੀਂ ਰਹਿਣਾ। ਕਬੀਰ ਜੀ ਨੂੰ ਖ਼ੁੱਦ ਪੁੱਛਿਆ ਕਿ ਤੁਸੀਂ ਦੱਸੋ ਕਿ ਹਰਿ ਜਨ ਕਿਹੋ ਜਿਹਾ ਹੁੰਦਾ ਹੈ ? ਕਹਿਣ ਲੱਗੇ ਜੇ ਮੇਰੇ ਕੋਲੋਂ ਪੁੱਛਣਾ ਚਾਹੁੰਦਾ ਹੈਂ ਤਾਂ ਸੱਚ ਜਾਣੀ, ਦੁਨੀਆਂ ਵਿਚ ਕੋਈ ਮਿਸਾਲ ਨਹੀਂ ਜਿਹੜੀ ਹਰਿ ਜਨ 'ਤੇ ਲਾ ਲਈਏ। ਹਰਿ ਜਨ ਕੇਵਲ ਹੁੰਦਾ ਹੀ ਹਰੀ ਵਰਗਾ ਹੈ। ਸਾਹਿਬ ਦੇ ਅੰਮ੍ਰਿਤ ਬਚਨ ਹਨ-

*ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ॥*

*ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ॥*

*ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥*

*ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥*

*ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ॥*

*ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ॥*

*ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥*

*ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥*

(ਅੰਗ ੧੩੭੨)

ਹਰਿ ਜਨ ਚਾਹੀਦਾ ਹੈ ਹਰੀ ਵਰਗਾ। ਹਰੀ ਵਰਗੇ ਕਿਵੇਂ ਬਣੀਏ ? ਗੁਰੂ ਤੇਗ਼ ਬਹਾਦਰ ਜੀ ਨੇ ਇਕ ਸਲੋਕ ਵਿਚ ਗੱਲ ਮੁਕਾ ਦਿੱਤੀ। ਕਹਿਣ ਲੱਗੇ।-

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥*
*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੨੭)

ਬਸ, ਜਿਹੜਾ ਪ੍ਰਮਾਤਮਾ ਨੂੰ ਦਿਨ ਰਾਤ ਜੱਪਦਾ ਹੈ, ਸਿਮਰਨ ਕਰਦਾ ਹੈ, ਉਹ ਹਰੀ ਵਰਗਾ ਹੈ। ਗੁਰਮੁਖੋ ! ਜਦੋਂ ਹਰਿ ਜਨ ਅਰਦਾਸ ਕਰਨ ਲਈ ਬੈਠਦਾ ਹੈ ਤਾਂ ਉਸ ਦੀ ਅਰਦਾਸ ਕਦੀ ਵਿਅਰਥ ਨਹੀਂ ਜਾਂਦੀ। ਅਰਦਾਸ ਚਾਰ ਅੱਖਰਾਂ ਦਾ ਸੁਮੇਲ ਹੈ— 'ਅ', 'ਰ', 'ਦ' ਤੇ 'ਸ'। ਹੁਣ ਅਰਦਾਸ ਦੇ ਅੱਖਰੀ ਅਰਥ ਕੀ ਹਨ ? ਜੇ ਕੋਈ ਪੁੱਛੇ ਤਾਂ ਅਸੀਂ ਕਹਾਂਗੇ ਅਰਦਾਸ ਦੇ ਅਰਥ ਹਨ ਬੇਨਤੀ। ਇਹ ਅਰਥ ਨਹੀਂ, ਇਹ ਪਰਾਇਵਾਚੀ ਸ਼ਬਦ ਹਨ। ਜਦੋਂ ਅਸੀਂ 'ਅ' ਪੜ੍ਹਦੇ ਹਾਂ ਅਰਦਾਸ ਕਰਨ ਵਾਲਿਆ ! ਤਾਂ ਇਕ ਗੱਲ ਚੇਤੇ ਰੱਖੀਂ ਕਿ 'ਅ' ਦਾ ਅਰਥ ਹੈ ਜਿਸ ਪ੍ਰਮਾਤਮਾ ਦੇ ਸਾਹਮਣੇ ਤੂੰ ਬੋਲ ਕੇ ਕੁਝ ਕਹਿਣ ਆਇਆ ਹੈਂ, ਅੰਦਰੋਂ ਕੁਝ ਹੋਰ ਤੇ ਮੂੰਹ ਤੋਂ ਕੁਝ ਹੋਰ ਨਾ ਕਹੀਂ, 'ਅ' ਦਾ ਅਰਥ ਹੈ ਕਿ ਤੇਰੇ ਦਿਲ ਦੀਆਂ ਗਹਿਰਾਈਆਂ ਤੋਂ ਉਹ ਤੈਨੂੰ ਜਾਣਦਾ ਹੈ। ਜਿਸ ਦੇ ਚਰਨਾਂ ਵਿਚ ਅਰਦਾਸ ਕਰਨ ਆਇਆ ਹੈਂ, ਉਹ ਅੰਤਰਜਾਮੀ ਹੈ।

'ਰ' ਦਾ ਅਰਥ ਹੈ ਕੇਵਲ ਅੰਤਰਜਾਮੀ ਨਹੀਂ, ਧਰਤੀ ਦੇ ਕਿਸੇ ਵੀ ਹਿੱਸੇ ਵਿਚ ਚਲਾ ਜਾਈਂ, ਪ੍ਰਮਾਤਮਾ ਤੋਂ ਬਿਨਾਂ ਤੇਰੀ ਕਿਸੇ ਨੇ ਰਾਖੀ ਨਹੀਂ ਕਰਨੀ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਤੂੰ ਮੇਰਾ ਰਾਖਾ ਸਭਨੀ ਥਾਈ*

(ਅੰਗ ੧੦੩)

ਅੱਗੇ ਹੈ 'ਦ'। ਸਾਨੂੰ ਦਾਤਾਂ ਦੀ ਲੋੜ ਹੈ। ਅਰਦਾਸ ਕਰਨ ਵਾਲਿਆ ! ਚੇਤੇ ਰੱਖੀਂ, 'ਦ' ਦਾ ਅੱਖਰੀ ਅਰਥ ਹੈ ਦਾਤਾਰ। ਜਿਸ ਦਿਨ ਤੈਨੂੰ ਲੋੜ ਪਵੇ, ਇਸ ਦਾਤੇ ਅੱਗੇ ਝੋਲੀ ਅੱਡੀਂ, ਕਿਉਂਕਿ ਇਸ ਦੇ ਅੱਗੇ ਅੱਡੀ ਹੋਈ ਝੋਲੀ ਕਦੀ ਖ਼ਾਲੀ ਨਹੀਂ ਜਾਂਦੀ। ਕਹਿਣ ਲੱਗੇ-

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*

(ਅੰਗ ੨੫੭)

ਅਖ਼ੀਰ ਵਿਚ ਚੌਥਾ ਅੱਖਰ ਹੈ 'ਸ'। 'ਸ' ਦਾ ਅਰਥ ਹੈ ਹੇ ਮਨਾ ! ਜਿਸ ਦਿਨ ਤੇਰੇ ਇਕ ਇਕ ਕਰਕੇ ਸਾਰੇ ਸਹਾਰੇ ਮੁੱਕ ਗਏ, ਭੈਣ-ਪੁੱਤਰ-ਧੀਆਂ ਤੇ ਜਿਸ ਦਿਨ ਤੇਰੇ ਸਰੀਰ ਦਾ ਸਹਾਰਾ ਵੀ ਮੁੱਕ ਗਿਆ ਤਾਂ ਮੌਤ ਤੋਂ ਬਾਅਦ ਵੀ ਅੰਤਿਮ ਅਰਦਾਸ ਕਰੀਂ, ਕਿਉਂਕਿ ਜਿਨ੍ਹਾਂ ਦੇ ਸਰੀਰ ਸੜ ਜਾਣ, ਉਹਨਾਂ ਦੀ ਆਤਮਾ ਦਾ ਸਹਾਰਾ ਪ੍ਰਮਾਤਮਾ ਹੀ ਬਣਦਾ ਹੈ।

ਅਰਦਾਸ ਨੂੰ ਕਰਮ ਕਾਂਡ ਨਾ ਸਮਝਿਉ। ਪੰਜ ਮਿੰਟ ਕਿਤੇ ਅਰਦਾਸ ਵਿਚ ਜੁੜ ਜਾਏਂ ਸਿੱਖਾ, ਤਾਂ ਇੰਨੀਆਂ ਸ਼ਕਤੀਆਂ ਤੇਰੇ ਨਾਲ ਖਲੋ ਜਾਣਗੀਆਂ ਕਿ ਤੇਰਾ ਕੋਈ ਵਾਲ ਵੀ

ਵਿੰਗਾ ਨਹੀਂ ਕਰ ਸਕੇਗਾ। ਗੁਰੂ ਜੀ ਦੀ ਅਰਦਾਸ ਵਿਚ ਗੁਰੂ ਨਾਨਕ ਜੀ ਨੂੰ ਧਿਆਈਂ। ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਕੋਲੋਂ ਸਹਾਇਤਾ ਮੰਗੀਂ। ਗੁਰੂ ਅਰਜਨ ਦੇਵ, ਗੁਰੂ ਹਰਿਰਾਇ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸਿਮਰੀਂ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਦੋਂ ਨਾਮ ਆਵੇ ਤਾਂ ਜੇ ਤੂੰ ਦੁੱਖ ਨਾਲ ਮਰਿਆ ਪਿਆ ਹੋਵੇਂ ਤਾਂ ਉਸਨੂੰ ਧਿਆ ਕਿਉਂਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਧਿਆਇਆਂ ਦੁੱਖ ਕੱਟੇ ਜਾਂਦੇ ਹਨ। ਜਦੋਂ ਗੁਰੂ ਤੇਗ਼ ਬਹਾਦਰ ਜੀ ਆਏ ਤਾਂ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਮੇਰੇ ਬਾਪੂ ਨੂੰ ਇਕ ਵਾਰੀ ਸਿਮਰ ਲਈਂ। ਇਕ ਤਾਂ ਖ਼ਜ਼ਾਨੇ ਤੇਰੇ ਬੂਹੇ ਤੋੜ ਕੇ ਤੇਰੇ ਘਰ ਆ ਜਾਣਗੇ ਤੇ ਜੇ ਸਮੁੰਦਰ ਵਿਚ ਪੁਕਾਰੇਂਗਾ ਤਾਂ ਮੇਰਾ ਬਾਪੂ ਸਮੁੰਦਰ ਵਿਚ ਵੀ ਪਹੁੰਚੇਗਾ। ਜਿੱਥੇ ਵੀ ਤੂੰ ਧਿਆਏਂਗਾ ਗੁਰੂ ਤੇਗ਼ ਬਹਾਦਰ ਸੱਚਾ ਪਾਤਿਸ਼ਾਹ ਉਥੇ ਹੀ ਸਹਾਇਤਾ ਕਰੇਗਾ। ਕਿਉਂਕਿ ਅਰਦਾਸ ਵਿਚ ਦਸਾਂ ਪਾਤਿਸ਼ਾਹੀਆਂ ਦੀ ਗਵਾਹੀ ਲੈ ਕੇ ਇਹਨਾਂ ਨੂੰ ਤੂੰ ਆਪਣੇ ਨਾਲ ਖੜਿਆਂ ਕੀਤਾ ਹੈ ਤੇ ਦਸਾਂ ਪਾਤਿਸ਼ਾਹੀਆਂ ਦਾ ਨਾਮ ਲੈ ਕੇ ਤੇ ਧਿਆਨ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਨੂੰ ਚੇਤੇ ਕਰਕੇ ਤੂੰ ਕਹੀਂ ਵਾਹਿਗੁਰੂ।

ਬਾਬਾ ਬੁੱਢਾ ਸਾਹਿਬ ਜਿਸ ਦਿਨ ਬਾਬੇ ਨਾਨਕ ਨੂੰ ਮਿਲੇ, ਉਸ ਦਿਨ ਉਹਨਾਂ ਦੀ ਉਮਰ 12 ਸਾਲ ਦੀ ਹੈ। 1506 ਦਾ ਜਨਮ ਹੈ, 1518 ਵਿਚ ਗੁਰੂ ਨਾਨਕ ਜੀ ਨੂੰ ਮਿਲੇ। 1604 ਨੂੰ ਉਹ ਗ੍ਰੰਥੀ ਸਾਹਿਬ ਬਣੇ। ਉਸ ਦਿਨ ਇਸ ਮਹਾਂਪੁਰਸ਼ ਦੀ ਉਮਰ 98 ਸਾਲ ਹੋ ਚੁੱਕੀ ਸੀ। ਉਸ ਹਰਿ ਜਨ ਦੀ ਜ਼ਿੰਦਗੀ ਦੇਖੋ। 125 ਸਾਲ ਸੰਸਾਰ 'ਤੇ ਰਹਿ ਕੇ ਗਏ। 125 ਸਾਲਾਂ ਵਿਚੋਂ 113 ਸਾਲ ਉਹਨਾਂ ਕੇਵਲ ਸਿੱਖੀ ਕਮਾਈ। ਗੁਰੂ ਸਾਹਿਬ ਜੀ ਦੀ ਕ੍ਰਿਪਾ ਨਾਲ ਉਹਨਾਂ ਨੇ ਪੰਜ ਪਾਤਿਸ਼ਾਹੀਆਂ ਨੂੰ ਗੁਰਿਆਈ ਦਾ ਤਿਲਕ ਦਿੱਤਾ। ਬਉਲੀ ਦਾ ਟਕ ਆਪਣੇ ਹੱਥੀਂ ਲਾਇਆ। ਅਕਾਲ ਤਖ਼ਤ ਹੱਥੀਂ ਬਣਾਇਆ। ਗੁਰੂ ਹਰਿਗੋਬਿੰਦ ਸਾਹਿਬ ਲਈ ਅਰਦਾਸ ਕੀਤੀ, ਨਾਮ ਰੱਖਿਆ। ਇਕੱਲਾ ਨਾਮ ਨਹੀਂ ਰੱਖਿਆ, ਜਿਸ ਦਿਨ ਪੜ੍ਹਾਈ ਦੀ ਗੱਲ ਚੱਲੀ ਤਾਂ ਬਾਬਾ ਬੁੱਢਾ ਜੀ ਨੇ ਇਤਿਹਾਸ ਕਹਿੰਦਾ ਹੈ ਕਿ 64 ਵਿੱਦਿਆ ਦਾ ਗਿਆਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਦਿੱਤਾ। ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਦਾ ਆਗਮਨ ਹੋਇਆ ਤਾਂ ਉਸ ਦਿਨ ਗੁਰੂ ਜੀ ਦੇ ਪਹਿਲੇ ਦਰਸ਼ਨ ਕਰਨ ਵਾਲਿਆਂ ਵਿਚ ਬਾਬਾ ਬੁੱਢਾ ਜੀ ਵੀ ਸਨ ਤੇ ਹੱਸ ਕੇ ਕਹਿਣ ਲੱਗੇ, ਤੇਰੇ ਵਰਗੇ ਪ੍ਰਤਾਪੀ ਦੇ ਦਰਸ਼ਨ ਕਰਨ ਲਈ ਮੈਨੂੰ ਗੁਰੂ ਨਾਨਕ ਨੇ ਉਮਰ ਦਿੱਤੀ ਹੈ। ਉਸ ਮਹਾਂਪੁਰਸ਼ ਨੇ ਗੁਰੂ ਤੇਗ਼ ਬਹਾਦਰ ਜੀ ਨੂੰ 6 ਸਾਲ ਗੁਰਮਤਿ ਦੀ ਵਿੱਦਿਆ ਸਿਖਾਈ। 125 ਸਾਲ ਬਾਅਦ ਜਿਸ ਦਿਨ ਚਲਾਣਾ ਕੀਤਾ ਤਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਇਕੋ ਬੇਨਤੀ ਕੀਤੀ—ਸੱਚੇ ਪਾਤਿਸ਼ਾਹ ! ਹੁਣ ਤੁਸਾਂ ਮੈਨੂੰ ਆਪਣੇ ਹੱਥੀਂ ਤੋਰਨਾ। ਮੈਂ ਅੰਤਲਾ ਸੁਆਸ ਤੁਹਾਡੇ ਚਰਨਾਂ ਵਿਚ ਲੈਣਾ ਹੈ। ਇਹੋ ਜਿਹਾ ਹੋਣਾ ਚਾਹੀਦਾ ਹੈ ਹਰੀ ਜਨ।

ਰੱਬ ਦੀ ਦਰਗਾਹ ਵਿਚ ਰੱਤੇ ਹੋਏ, ਗੁਰੂ ਦੇ ਰੰਗ ਵਿਚ ਰੱਤੇ ਹੋਇਆਂ ਨੂੰ ਥਾਂ ਮਿਲਦੀ

ਹੈ। ਸਤਿਗੁਰੂ ਰਹਿਮਤ ਕਰਨ। ਅਸੀਂ ਸਾਰੇ ਗੁਰਮਤਿ ਦੇ ਰਾਹ 'ਤੇ ਚਲੀਏ ਅਤੇ ਸੱਚੇ ਪਾਤਸ਼ਾਹ ਸਾਨੂੰ ਸਾਰਿਆਂ ਨੂੰ ਵੀ ਆਪਣੇ ਚਰਨਾਂ ਨਾਲ ਲਾਣ। ਸਾਨੂੰ ਵੀ ਹਰੀ ਜਨ ਦੀ ਸੰਗਤ ਨਸੀਬ ਹੋਵੇ। ਹਰੀ ਜਨ ਦੀ ਕੀਤੀ ਹੋਈ ਅਰਦਾਸ ਕਦੀ ਬਿਰਥੀ ਨਹੀਂ ਜਾਂਦੀ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਜੋਤੀ ਜੋਤ ਗੁਰੂ ਨਾਨਕ ਦੇਵ ਜੀ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਸਾਧ ਸੰਗਤ ! ਆਓ ਅੱਜ ਗੁਰੂ ਨਾਨਕ ਸਾਹਿਬ ਜੀ ਦਾ ਇਤਿਹਾਸ ਤੇ ਉਹਨਾਂ ਦੇ ਅੰਮ੍ਰਿਤ ਬਚਨਾਂ ਵਿਚੋਂ ਅਸੀਂ ਕੁਝ ਆਧਾਰ ਬਣਾਈਏ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੀ ਜੋ ਤਰਤੀਬ ਹੈ, ਮੇਰੀ ਸੱਚੀ ਸਰਕਾਰ ਨੇ ਬਾਣੀ ਦੀ ਤਰਤੀਬ ਵਿਚ ਵੀ ਸਾਨੂੰ ਜ਼ਿੰਦਗੀ ਬਖ਼ਸ਼ੀ ਹੈ। ਕਰਤਾਰਪੁਰ ਸਾਹਿਬ ਜੀ ਦੀ ਧਰਤੀ 'ਤੇ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਆਪਣੇ ਸਰੀਰਕ ਚੋਲੇ ਨੂੰ ਬਦਲ ਕੇ ਆਪਣੀ ਜੋਤ ਭਾਈ ਲਹਿਣਾ ਜੀ ਦੇ ਅੰਦਰ ਟਿਕਾਈ। ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਕ ਬਚਨ ਕਿਹਾ ਹੈ। ਸੁਲਤਾਨਪੁਰ ਤੋਂ ਪ੍ਰਾਰੰਭਤਾ ਕਰਦੇ ਪਏ ਹਨ ਤੇ ਕਰਤਾਰਪੁਰ ਸਾਹਿਬ ਜੀ ਦੀ ਧਰਤੀ 'ਤੇ ਜਾ ਕੇ ਸੰਪੂਰਨਤਾ ਹੋਈ ਹੈ।

ਸੁਲਤਾਪੁਰ ਦੀ ਧਰਤੀ 'ਤੇ ਪ੍ਰਮਾਤਮਾ ਦੇ ਨਾਮ ਨੂੰ ਪ੍ਰੇਮ ਕਰਕੇ ਉਸ ਪਿਆਰੇ ਦੇ ਦਰ ਤੋਂ ਝੋਲੀਆਂ ਭਰ ਕੇ ਇਕ ਉਦਾਸੀ ਵਾਲਾ ਲਿਬਾਸ ਪਾ ਕੇ ਗੁਰੂ ਨਾਨਕ ਸਾਹਿਬ ਤੁਰਦੇ ਹਨ। ਜਿਹੜਾ ਚੋਲਾ ਸੁਲਤਾਨਪੁਰ ਦੀ ਧਰਤੀ 'ਤੇ ਦੁਨੀਆਂ ਨੂੰ ਸੋਧਣ ਲਈ ਪਾਇਆ, ਕਰਤਾਰਪੁਰ ਦੀ ਧਰਤੀ 'ਤੇ ਆ ਕੇ ਬਾਬੇ ਨਾਨਕ ਨੇ ਉਹ ਚੋਲਾ ਉਤਾਰ ਦਿੱਤਾ। ਆਪ ਸਭ ਨੂੰ ਪਤਾ ਹੈ ਕਿ ਸੁਲਤਾਨਪੁਰ ਦੀ ਧਰਤੀ ਉੱਪਰ ਬਾਬਾ ਨਾਨਕ ਜੀ ਦੀ ਭੈਣ ਬੇਬੇ ਨਾਨਕੀ ਜੀ ਭਾਈ ਜੈ ਰਾਮ ਨਾਲ ਵਿਆਹੇ ਹੋਏ ਹਨ। ਹਜ਼ੂਰ ਸੁਲਤਾਨਪੁਰ ਗਏ ਹਨ। ਇਥੇ ਸੁਲਤਾਨਪੁਰ ਦੀ ਧਰਤੀ 'ਤੇ ਜਿਨ੍ਹਾਂ ਅੱਖਾਂ ਨੇ ਗੁਰੂ ਨਾਂਨਕ ਸਾਹਿਬ ਨੂੰ ਪਹਿਚਾਣ ਲਿਆ ਸੀ, ਉਹਨਾਂ ਵਿਚੋਂ ਦੌਲਤ ਖ਼ਾਂ ਵਰਗਿਆਂ ਨੇ ਹੱਥ ਜੋੜ ਕੇ ਕਹਿ ਦਿੱਤਾ ਸੀ ਕਿ ਬਾਬਾ ! ਮੈਨੂੰ ਭਾਵੇਂ ਇਸ ਸ਼ਹਿਰ ਤੋਂ ਬਾਹਰ ਦੀ ਕੁੱਲੀ ਹੀ ਦੇ ਦੇ ਅਤੇ ਸਭ ਕੁਝ ਤੁਸੀਂ ਸੰਭਾਲੋ ਪਰ ਇਕ ਕ੍ਰਿਪਾਲਤਾ ਕਰੋ ਕਿ ਸੁਲਤਾਨਪੁਰ ਦੀ ਧਰਤੀ ਨੂੰ ਕਦੀ ਛੱਡ ਕੇ ਨਾ ਜਾਇਓ।

ਭਾਈ ਗੁਰਦਾਸ ਜੀ ਨੇ ਦੌਲਤ ਖ਼ਾਂ ਨੂੰ ਕੇਵਲ ਨਵਾਬ ਹੀ ਨਹੀਂ ਲਿਖਿਆ, ਸਗੋਂ ਉਹਨਾਂ ਨੇ ਆਪਣੀ ਰਚਨਾ ਵਿਚ ਦੌਲਤ ਖ਼ਾਂ ਨੂੰ ਪੀਰ ਅਬਿਨਾਸੀ ਦਾ ਰੁਤਬਾ ਵੀ ਦਿੱਤਾ ਹੈ ਤੇ ਕੇਵਲ ਇਹੀ ਨਹੀਂ, ਉਹਨਾਂ ਨੇ ਦੌਲਤ ਖ਼ਾਂ ਲਈ ਸ਼ਬਦ ਭਲਾ ਵਰਤਿਆ ਹੈ ਤੇ ਸਿੱਖਾਂ

ਦੀ ਗਿਣਤੀ ਕਰਨ ਲੱਗਿਆਂ ਦੌਲਤ ਖ਼ਾਂ ਦੀ ਗਿਣਤੀ ਬਾਬੇ ਨਾਨਕ ਦੇ ਸਿੱਖਾਂ ਵਿਚ ਕੀਤੀ ਹੈ। ਭਾਈ ਗੁਰਦਾਸ ਜੀ ਦੀ ਪਵਿੱਤਰ ਰਚਨਾ ਵਿਚ ਇਕ ਤੁੱਕ ਹੈ-

*ਦਉਲਤ ਖਾਂ ਲੋਦੀ ਭਲਾ*

ਦੌਲਤ ਖ਼ਾਂ ਭਲਾ ਹੈ। ਕਿਉਂ ਭਲਾ ਹੈ ? ਕਹਿਣ ਲੱਗੇ-

*ਹੋਆ ਜਿੰਦ ਪੀਰੁ ਅਬਿਨਾਸੀ।*

(ਵਾਰ ੧੧, ਪਉੜੀ ੧੩)

ਜੀਊਂਦੇ ਜੀਅ ਦੌਲਤ ਖ਼ਾਂ ਉਸ ਅਬਿਨਾਸੀ ਪ੍ਰਮਾਤਮਾ ਨਾਲ, ਉਸ ਪ੍ਰਮਾਤਮਾ ਦੇ ਚਰਨਾਂ ਵਿਚ ਜੁੜ ਗਿਆ। ਇਥੇ ਇਕ ਆਵਾਜ਼ ਨਿਕਲੀ ਹੈ ਤੇਰਾ, ਤੇਰਾ ਦੀ। ਅੱਜ ਤੱਕ ਸੰਸਾਰ ਦੇ ਲੋਕ ਕੇਵਲ ਮੈਂ-ਮੈਂ ਤੇ ਮੇਰੇ-ਮੇਰੇ ਵਿਚ ਹੀ ਖੱਚਤ ਹਨ। ਜਨਮ ਸਾਖੀ ਵਾਲਿਆਂ ਨੇ ਬਚਨ ਵੀ ਸਾਂਭ ਕੇ ਰੱਖੇ ਹਨ ਕਿ ਜਦੋਂ ਹਜ਼ੂਰ ਤੇਰਾ ਤੇਰਾ ਦੀ ਧੁਨ ਲਗਾ ਕੇ ਉਸ ਮੋਦੀਖ਼ਾਨੇ ਵਿਚੋਂ ਲੋੜਵੰਦਾਂ ਨੂੰ ਦਾਤ ਦਿੰਦੇ ਸਨ ਤਾਂ ਇਕ ਦਿਨ ਇਕ ਨੌਕਰ ਨੇ ਹੱਥ ਜੋੜ ਕੇ ਬੇਨਤੀ ਕੀਤੀ ਸੀ ਕਿ ਬਾਬਾ ! ਤੇਰਾ-ਤੇਰਾ ਕਹਿ ਕੇ ਤੂੰ ਸਾਰਾ ਮੋਦੀਖ਼ਾਨਾ ਉਜਾੜ ਦੇਵੇਂਗਾ। ਤੇਰਾ-ਤੇਰਾ ਕਹੇਂਗਾ ਤਾਂ ਸੁਲਤਾਨਪੁਰ ਉਜੜ ਜਾਏਗਾ ਤਾਂ ਸਤਿਗੁਰੂ ਜੀ ਨੇ ਗੰਭੀਰਤਾ ਨਾਲ ਬੜੀ ਖ਼ੁਮਾਰੀ ਵਿਚ ਟਿੱਕ ਕੇ ਸ਼ਬਦ ਕਹੇ ਸਨ—ਪੁਰਖਾ, ਭਲਿਆ ! ਕਦੀ ਵੀ ਤੇਰਾ-ਤੇਰਾ ਕਰਕੇ ਦੁਨੀਆਂ ਨਹੀਂ ਉਜੜੀ। ਜਿਸ ਦਿਨ ਵੀ ਉਜਾੜੇ ਪੈਂਦੇ ਹਨ, ਉਸ ਦਿਨ ਮੇਰਾ ਮੇਰਾ ਕਰਕੇ ਪੈਂਦੇ ਹਨ। ਤੇਰਾ-ਤੇਰਾ ਕਰੀਏ ਤਾਂ ਬਰਕਤ ਪੈਂਦੀ ਹੈ, ਮੇਰਾ ਮੇਰਾ ਕਰੀਏ ਤਾਂ ਉਜਾੜੇ ਪੈ ਜਾਂਦੇ ਹਨ।

ਸੁਲਤਾਨਪੁਰ ਦੀ ਧਰਤੀ ਤੋਂ ਜਿਸ ਦਿਨ ਗੁਰੂ ਨਾਨਕ ਸਾਹਿਬ ਤੁਰੇ ਹਨ, ਤਾਂ ਕੀ ਸੁਲਤਾਨਪੁਰ ਦੇ ਸਾਰੇ ਲੋਕਾਂ ਨੇ ਇਹ ਸਵੀਕਾਰ ਕਰ ਲਿਆ ਸੀ ਕਿ ਗੁਰੂ ਨਾਨਕ ਸਾਹਿਬ ਅੱਲਾਹ ਦਾ ਨੂਰ ਹਨ ? ਨਹੀਂ, ਸੁਲਤਾਨਪੁਰ ਦੀ ਧਰਤੀ 'ਤੇ ਮੇਰੇ ਗੁਰੂ ਨਾਨਕ ਸਾਹਿਬ ਲਈ ਉਸ ਵੇਲੇ ਦੇ ਲੋਕਾਂ ਨੇ ਤਿੰਨ ਸ਼ਬਦ ਵਰਤੇ ਸਨ। ਉਹਨਾਂ ਨੇ ਆਪਣੀ ਅੰਮ੍ਰਿਤ ਬਾਣੀ ਵਿਚ ਇਸ ਸ਼ਬਦ ਨੂੰ ਦਰਜ ਕੀਤਾ ਹੈ ਕਿ ਗੁਰੂ ਨਾਨਕ ਸਾਹਿਬ ਨੂੰ ਪ੍ਰੇਮ ਕਰਨ ਵਾਲੇ ਜਗਿਆਸੂ ਵੀ ਹਨ ਤੇ ਜਿਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਅੰਦਰ ਦੇ ਖ਼ਜ਼ਾਨੇ ਦਾ ਭੇਦ ਨਹੀਂ, ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਉਹਨਾਂ ਸੰਸਾਰ ਦੇ ਲੋਕਾਂ ਨੇ ਤਿੰਨ ਸ਼ਬਦ ਮੈਨੂੰ ਦਿੱਤੇ।

ਗੁਰਮੁਖੋ ! ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਦੇ ਪ੍ਰਗਟ ਹੋਣ ਨਾਲ ਹੀ ਸ਼ਬਦ ਵਰਤਿਆ ਹੈ-

*ਸਤਿਗੁਰ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*

(ਵਾਰ ੧, ਪਉੜੀ ੨੭)

ਜਾਂ ਉਹਨਾਂ ਸ਼ਬਦ ਵਰਤਿਆ-

*ਕਲਿ ਤਾਰਣਿ ਗੁਰੁ ਨਾਨਕੁ ਆਇਆ।*

(ਵਾਰ ੧, ਪਉੜੀ ੨੨)

ਗੁਰੂ ਅਰਜਨ ਸਾਹਿਬ ਜੀ ਦਾ ਆਪ ਇਕ ਬਚਨ ਪੜ੍ਹਦੇ ਹੋ ਜੋ ਗੁਰੂ ਨਾਨਕ ਸਾਹਿਬ ਜੀ ਦੀ ਸਿਫ਼ਤ ਵਿਚ ਉਹਨਾਂ ਇਕ ਸਵੱਈਆ ਕਿਹਾ। ਜਦੋਂ ਬਚਨ ਕਰਦੇ ਹਨ ਤਾਂ ਅਖ਼ੀਰ ਵਿਚ ਬੇਨਤੀ ਕਰਦੇ ਹਨ-

*ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ॥*
*ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ॥*
*ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ॥*
*ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ।*

ਉਥੇ ਬਾਬੇ ਨਾਨਕ ਲਈ ਸ਼ਬਦ ਵਰਤੇ-

*ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*

ਤੇ ਦੁਨੀਆਂ ਦੇ ਲੋਕੋ ! ਕੇਵਲ ਆਮ ਵਿਅਕਤੀ ਨਾ ਜਾਣੋ-

*ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ॥*

(ਅੰਗ ੧੩੮੬)

ਜਦੋਂ ਗੁਰੂ ਰਾਮਦਾਸ ਜੀ ਸਿਫ਼ਤ ਕਰਨ ਲੱਗੇ ਤਾਂ ਉਹਨਾਂ ਨੇ ਇਕ ਬਚਨ ਕਿਹਾ-

*ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ॥*

(ਅੰਗ ੧੨੬੪)

ਜਦੋਂ ਗੁਰੂ ਅਰਜਨ ਸਾਹਿਬ ਮੇਹਰ ਦੇ ਘਰ ਵਿਚ ਆਏ ਤਾਂ ਕਹਿਣ ਲੱਗੇ ਕਿ ਬਾਬੇ ਤੋਂ ਵੱਡਾ ਹੋਰ ਕੋਈ ਨਹੀਂ-

*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

(ਅੰਗ ੭੫੦)

ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਆਪਣੀ ਰਚਨਾ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਨਾਮ ਦੀ ਵਿਆਖਿਆ ਕੀਤੀ ਹੈ। ਉਹ ਕਹਿੰਦੇ ਹਨ, ਗੁਰੂ ਨਾਨਕ ਸਾਹਿਬ ਜੀ ਦਾ ਜਦੋਂ ਨਾਮ ਲਿਖਿਆ ਗਿਆ ਤਾਂ ਚਾਰ ਅੱਖਰ ਹਨ ਫ਼ਾਰਸੀ ਦੇ। ਚਾਰ ਅੱਖਰਾਂ ਦੇ ਨਾਲ ਗੁਰੂ ਨਾਨਕ ਸਾਹਿਬ ਜੀ ਦਾ ਨਾਮ ਲਿਖਿਆ ਜਾਂਦਾ ਹੈ। ਅਸੀਂ ਗੁਰਮੁਖੀ ਜਦੋਂ ਵਰਤਦੇ ਹਾਂ ਤਾਂ ਉਦੋਂ ਤਿੰਨ ਅੱਖਰ ਵਰਤਦੇ ਹਾਂ ਤੇ ਇਕ ਮਾਤਰਾ ਨਾਲ ਅਜਾਈਂ ਜਾਂਦੀ ਹੈ। ਜਦੋਂ ਅਸੀਂ ਫ਼ਾਰਸੀ ਵਿਚ ਨਾਨਕ ਸ਼ਬਦ ਲਿਖਦੇ ਹਾਂ ਤਾਂ ਨੂਨ, ਅਲਫ਼, ਨੂਨ ਤੇ ਕਾਫ਼ ਚਾਰ ਸ਼ਬਦਾਂ ਨਾਲ ਬਣੇਗਾ ਨਾਨਕ। ਜਦੋਂ ਅਸੀਂ ਗੁਰਮੁਖੀ ਵਿਚ ਦਰਸ਼ਨ ਕਰਦੇ ਹਾਂ ਤਾਂ ਉਥੇ ਨਾਨਕ

ਦੇ ਅੱਖਰ ਹਨ—ਨਨਾ, ਨਨੇ ਨੂੰ ਕੰਨਾ, ਨਨਾ ਤੇ ਅਖ਼ੀਰ 'ਤੇ ਕਕਾ। ਜੇ ਆਮ ਬੰਦੇ ਨੂੰ ਨਾਨਕ ਸ਼ਬਦ ਲਿਖ ਕੇ ਦੇ ਦੇਈਏ ਤਾਂ ਅਸੀਂ ਇਹ ਅਰਥ ਕਰਾਂਗੇ ਕਿ ਇਸ ਦੇ ਅਰਥ ਹਨ ਧੰਨ ਗੁਰੂ ਨਾਨਕ ਸਾਹਿਬ ਜੀ। ਪਰ ਭਾਈ ਸਾਹਿਬ ਨੇ ਇਕ ਇਕ ਅੱਖਰ ਦਾ ਅਰਥ ਕੀਤਾ ਹੈ। ਉਹ ਕਹਿੰਦੇ ਹਨ, ਸਿੱਖਾ ! ਤੂੰ ਨਾਨਕ ਸ਼ਬਦ ਕਾਹਲੀ ਨਾਲ ਕਹਿ ਕੇ ਨਾ ਜਾਈਂ, ਜਦੋਂ ਨਾਨਕ ਸ਼ਬਦ ਕਹੇਂ ਤਾਂ ਤੇਰਾ ਰੋਮ ਰੋਮ ਕਿਸੇ ਸਮਾਧੀ ਵਿਚ ਚਲਾ ਜਾਏ। ਜੇਕਰ ਨਾਨਕ ਸ਼ਬਦ ਹੀ ਤੈਨੂੰ ਭਾਵਨਾ ਨਾਲ ਕਹਿਣਾ ਆ ਜਾਏ ਤਾਂ ਇਹ ਸ਼ਬਦ ਹੀ ਤੇਰੀਆਂ ਝੋਲੀਆਂ ਭਰ ਦੇਵੇਗਾ। ਉਹਨਾਂ ਨੇ ਇਹ ਅਰਥ ਨਹੀਂ ਕੀਤੇ ਕਿ ਨਾਨਕ ਦਾ ਅਰਥ ਧੰਨ ਗੁਰੂ ਨਾਨਕ ਸਾਹਿਬ ਹੈ। ਗੁਰੂ ਨਾਨਕ ਸਾਹਿਬ ਦੇ ਨਾਮ ਨਾਲ ਦੋ ਨੂਨ ਲੱਗੇ ਹਨ। ਜਦੋਂ ਤੂੰ ਨਾਨਕ ਸ਼ਬਦ ਕਹਿੰਦਾ ਹੈਂ ਤਾਂ ਜਿਹੜਾ ਪਹਿਲਾ ਨਨਾ ਆਉਂਦਾ ਹੈ ਇਸ ਦੇ ਅਰਥ ਹਨ ਨਾਈਨ। ਨਾਈਨ ਦੇ ਅਰਥ ਹਨ ਨਿਆਮਤਾਂ ਵੰਡਣ ਵਾਲਾ। ਪਹਿਲਾ ਨਨਾ ਕਹਿ ਰਿਹਾ ਹੈ, ਹੇ ਮਨੁੱਖ ! ਜੇ ਤੇਰੀ ਝੋਲੀ ਵਿਚ ਕਿਤੋਂ ਵੀ ਦਾਤ ਨਹੀਂ ਪਈ ਤਾਂ ਤੂੰ ਗੁਰੂ ਨਾਨਕ ਸਾਹਿਬ ਜੀ ਦੇ ਦਰ 'ਤੇ ਝੋਲੀ ਜਾ ਕੇ ਅੱਡ ਤਾਂ ਸਹੀ, ਜਿਸ ਦੀ ਝੋਲੀ ਵਿਚ ਕਿਤੋਂ ਵੀ ਖ਼ੈਰ ਨਾ ਪਵੇ, ਗੁਰੂ ਨਾਨਕ ਸਾਹਿਬ ਖ਼ਾਲੀ ਝੋਲੀਆਂ ਭਰਨ ਵਾਲੇ ਤੇ ਨਿਆਮਤਾਂ ਵੰਡਣ ਵਾਲੇ ਹਨ। ਜਦੋਂ ਅਸੀਂ ਕੰਨਾ ਪਾਉਂਦੇ ਹਾਂ ਤਾਂ ਇਸ ਦੀ ਸ਼ਕਲ ਇਕ ਵਰਗੀ ਹੈ ਤੇ ਇਹ ਕਹਿ ਰਿਹਾ ਹੈ ਕਿ ਗੁਰੂ ਨਾਨਕ ਸਾਹਿਬ ਇਕ ਦੇ ਪੁਜਾਰੀ ਹਨ ਤੇ ਵੱਖ-ਵੱਖ ਵੰਡੀਆਂ ਨੂੰ ਖ਼ਤਮ ਕਰਕੇ ਕੇਵਲ ਇਕ ਦੇ ਚਰਨਾਂ ਵਿਚ ਜੋੜਨ ਲਈ ਆਏ ਹਨ। ਉਸ ਤੋਂ ਅੱਗੇ ਫਿਰ ਆਉਂਦਾ ਹੈ ਨਨਾ। ਇਸ ਨਨੇ ਦਾ ਅੱਖਰੀ ਅਰਥ ਹੈ ਨਸੀਰ ਤੇ ਨਸੀਰ ਦਾ ਅੱਖਰੀ ਅਰਥ ਹੈ ਮਦਦਗਾਰ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਇਥੇ ਦੁਨੀਆਂ ਵਿਚ ਲਤਾੜਨ ਵਾਲੇ ਬੇਅੰਤ ਮਿਲ ਜਾਣਗੇ, ਪਰ ਜ਼ਮੀਨ 'ਤੇ ਡਿੱਗੇ ਹੋਏ ਨੂੰ ਚੁੱਕਣ ਵਾਲਾ ਕੋਈ ਟਾਵਾਂ-ਟਾਵਾਂ ਹੀ ਮਿਲੇਗਾ ਤੇ ਜਦੋਂ ਕੋਈ ਦੂਸਰਾ ਅੱਖਰ ਨਨਾ ਪੜ੍ਹਦਾ ਹੈਂ ਤਾਂ ਇਸ ਦਾ ਭਾਵ ਇਹ ਹੈ ਕਿ ਮਨਾ ! ਜਦੋਂ ਤੇਰਾ ਕੋਈ ਵੀ ਮਦਦਗਾਰ ਨਾ ਰਹੇ ਤਾਂ ਗੁਰੂ ਨਾਨਕ ਸਾਹਿਬ ਦੇ ਚਰਨਾਂ ਦਾ ਧਿਆਨ ਟਿਕਾਈਂ। ਸੱਚ ਜਾਣੀ, ਡਿੱਗਿਆਂ ਦਾ ਮਦਦਗਾਰ ਵੀ ਗੁਰੂ ਨਾਨਕ ਸਾਹਿਬ ਹੈ।

ਅਸੀਂ ਇਤਿਹਾਸ ਦੀਆਂ ਸਾਖੀਆਂ ਪੜ੍ਹਦੇ ਹਾਂ। ਕਈ ਵਾਰੀ ਇਕ ਅਰਜ਼ ਅਸੀਂ ਕਰਦੇ ਹਾਂ ਕਿ ਗੁਰੂ ਨਾਨਕ ਸਾਹਿਬ ਹਰਿਦੁਆਰ ਗਏ। ਉਹਨਾਂ ਨੇ ਚੜ੍ਹਦੇ ਦੀ ਥਾਂ 'ਤੇ ਲਹਿੰਦੇ ਨੂੰ ਪਾਣੀ ਦੇਣਾ ਸ਼ੁਰੂ ਕਰ ਦਿੱਤਾ। ਅੱਜ ਤੱਕ ਇਹ ਵੀ ਮਨੌਤ ਹੈ ਕਿ ਸੂਰਜ ਨੂੰ ਪਾਣੀ ਦੇਣ ਵਾਲੀ ਰਸਮ ਨੂੰ ਉਹਨਾਂ ਨੇ ਖ਼ਤਮ ਕੀਤਾ। ਇਸ ਵਿਚ ਵੀ ਕੋਈ ਸ਼ੱਕ ਹਨ, ਪਰ ਇਸ ਸਾਖੀ ਦੇ ਅਸੀਂ ਡੂੰਘੇ ਅਰਥ ਹੋਰ ਕਰੀਏ ਕਿ ਬਾਬੇ ਨਾਨਕ ਨੇ ਚੜ੍ਹਦੇ ਨੂੰ ਪਾਣੀ ਨਹੀਂ ਦਿੱਤਾ, ਕਿਉਂਕਿ ਅੱਜ ਚੜ੍ਹਦੇ ਨੂੰ ਪਾਣੀ ਦੇਣ ਵਾਲੇ ਬੇਅੰਤ ਮਿਲ ਜਾਂਦੇ ਹਨ, ਲਹਿੰਦੇ ਦੀ ਕੋਈ ਸਾਰ ਨਹੀਂ ਲੈਂਦਾ। ਸੱਚ ਜਾਣੋ, ਚੜ੍ਹਦੇ ਸੂਰਜ ਨੂੰ ਤਾਂ ਲੋਕ ਸਿੱਜਦੇ ਕਰਦੇ ਹਨ, ਪਰ ਲਹਿੰਦੇ ਨੂੰ ਜੇ ਕੋਈ ਪਾਣੀ ਦੇ ਸਕਦਾ ਹੈ ਤਾਂ ਸਿਰਫ਼ ਗੁਰੂ ਨਾਨਕ ਹੀ ਦੇ ਸਕਦਾ ਹੈ। ਜਿਹੜਾ ਅਖ਼ੀਰ ਵਿਚ ਸ਼ਬਦ ਆਉਂਦਾ ਹੈ ਕਕਾ। ਕਕੇ ਦਾ ਅੱਖਰੀ ਅਰਥ ਹੈ ਕਬੀਰ ਤੇ ਕਬੀਰ ਦਾ ਅਰਥ ਭਗਤ ਕਬੀਰ

ਨਹੀਂ। ਕਬੀਰ ਦਾ ਅੱਖਰੀ ਅਰਥ ਹੈ ਵੱਡਾ। ਭਾਈ ਨੰਦ ਲਾਲ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਨਿਆਮਤਾਂ ਵੰਡਣ ਵਾਲੇ ਹਨ, ਇਕ ਪ੍ਰਭੂ ਦੇ ਚਰਨਾਂ ਵਿਚ ਜੋੜਨ ਵਾਲੇ ਹਨ, ਡਿੱਗਿਆਂ ਹੋਇਆਂ ਨੂੰ ਚੁੱਕਣ ਵਾਲੇ ਮਦਦਗਾਰ ਹਨ ਤੇ ਚੇਤੇ ਰੱਖੀਂ, ਕਬੀਰ ਦਾ ਅਰਥ ਹੈ ਬਾਬੇ ਨਾਨਕ ਤੋਂ ਵੱਡਾ ਦਰ ਤੈਨੂੰ ਹੋਰ ਕਿਤੇ ਲੱਭਣਾ ਨਹੀਂ। ਗੁਰੂ ਨਾਨਕ ਸਾਹਿਬ ਸਭ ਤੋਂ ਵੱਡੇ ਹਨ।

ਸੁਲਤਾਨਪੁਰ ਦੀ ਧਰਤੀ 'ਤੇ ਗੁਰੂ ਨਾਨਕ ਸਾਹਿਬ ਨੇ ਸੱਚ ਦਾ ਹੋਕਾ ਦਿੱਤਾ, ਪਰ ਲੋਕਾਂ ਨੇ ਤਿੰਨ ਨਾਮ ਦਿੱਤੇ। ਉਹਨਾਂ ਤਿੰਨਾਂ ਨਾਵਾਂ ਦੀ ਗੱਲ ਕਰਕੇ ਜੋ ਆਪਣਾ ਅੰਦਰ ਸੀ, ਉਸ ਨੂੰ ਸੰਸਾਰ ਨੂੰ ਦੱਸਣ ਦਾ ਯਤਨ ਕੀਤਾ। ਜਦੋਂ ਗੁਰੂ ਨਾਨਕ ਸਾਹਿਬ ਨੇ ਸੱਚ ਦੀ ਆਵਾਜ਼ ਬੁਲੰਦ ਕੀਤੀ ਤਾਂ ਲੋਕਾਂ ਨੇ ਕਿਹਾ ਛੱਡੋ ਇਸ ਦੀ ਗੱਲ ਨਾ ਸੁਣਿਉ। ਕਿਉਂ ? ਕਿਉਂਕਿ ਇਹ ਤਾਂ ਭੂਤਾਂ ਵਾਲੇ ਕਰਮ ਕਰਦਾ ਹੈ। ਕਿਸੇ ਨੇ ਕਹਿ ਦਿੱਤਾ ਭੂਤਨਾ, ਕਿਸੇ ਨੇ ਕਹਿ ਦਿੱਤਾ ਬੇਤਾਲਾ, ਤੇ ਕਿਸੇ ਨੇ ਕਹਿ ਦਿੱਤਾ ਛੱਡੋ, ਆਮ ਬੰਦਾ ਹੈ, ਇਸ ਨੂੰ ਸਮਝ ਕੋਈ ਨਹੀਂ। ਪਰ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਭੂਤਨਾ, ਬੇਤਾਲਾ ਅਤੇ ਆਮ ਆਦਮੀ ਕਹਿਣ ਵਾਲਿਉ ! ਮੇਰੇ ਅੰਦਰ ਝਾਤੀ ਮਾਰ ਕੇ ਦੇਖੋ, ਮੈਂ ਤਾਂ ਰੱਬ ਦੇ ਪ੍ਰੇਮ ਵਿਚ ਬਾਵਰਾ ਹੋਇਆ ਪਿਆ ਹਾਂ। ਸੱਚ ਜਾਣਿਉ, ਮੈਨੂੰ ਤਾਂ ਪ੍ਰਮਾਤਮਾ ਦੇ ਪਿਆਰ ਨੇ ਦੀਵਾਨਾ ਬਣਾ ਛੱਡਿਆ ਹੈ। ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਫੁਰਮਾਇਆ ਹੈ-

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥*
*ਕੋਈ ਆਖੈ ਆਦਮੀ ਨਾਨਕੁ ਵੇਚਾਰਾ॥ ੧॥*

ਪਰ ਹਜ਼ੂਰ ਨੇ ਕਿਹਾ-

*ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥*
*ਹਉ ਹਰਿ ਬਿਨੁ ਅਵਰੁ ਨ ਜਾਨਾ॥੧॥ਰਹਾਉ॥*

(ਅੰਗ ੯੯੧)

ਪਿਆਰੇ ਦੇ ਪ੍ਰੇਮ ਵਿਚ ਦੀਵਾਨਾ ਹੋ ਗਿਆ ਹਾਂ ਤੇ ਮੈਨੂੰ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਭਾਉਂਦਾ ਨਹੀਂ।

ਬਾਬਾ ਨਾਨਕ ਜੀ ਜਦੋਂ ਸੁਲਤਾਨਪੁਰ ਤੋਂ ਤੁਰਦੇ ਹਨ ਤਾਂ ਚੋਲਾ ਉਦਾਸੀ ਦਾ ਪਾਇਆ ਤੇ ਕਰਤਾਰਪੁਰ ਦੀ ਧਰਤੀ 'ਤੇ ਆ ਕੇ ਉਤਾਰ ਦਿੱਤਾ। ਉਥੇ ਭਾਈ ਗੁਰਦਾਸ ਜੀ ਨੇ ਇਕ ਪਉੜੀ ਸੁਲਤਾਨਪੁਰ ਚੱਲਣ ਤੋਂ ਪਹਿਲਾਂ ਕਹੀ। ਭਾਈ ਸਾਹਿਬ ਦੇ ਸ਼ਬਦ ਹਨ-

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।*

ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਆਪ ਉਸ ਸੱਚੇ ਨਾਮ ਦੀ ਘਾਲਣਾ ਘਾਲੀ।

*ਰੇਤੁ ਅੱਕੁ ਆਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ।*
*ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।*

ਆਪਣੀ ਪ੍ਰਮਾਤਮਾ ਨਾਲ ਬਣ ਗਈ ਤੇ ਹਜ਼ੂਰ ਨੇ ਉਸ ਪਿਆਰੇ ਦੇ ਦਰ ਤੋਂ ਦਾਤਾਂ ਲੈ ਕੇ ਇਸ ਜਗਤ ਜਲੰਦੇ ਨੂੰ ਤਾਰਨ ਲਈ ਤੁਰਨਾ ਹੈ। ਅਗਲੀ ਤੁੱਕ ਹੈ-

*ਬਾਬਾ ਪੈਦਾ ਸਚਿਖੰਡਿ ਨਉਨਿਧਿ ਨਾਮੁ ਗਰੀਬੀ ਪਾਈ।*

(ਵਾਰ ੧, ਪਉੜੀ ੨੪)

ਗੁਰੂ ਨਾਨਕ ਸਾਹਿਬ ਨੇ ਬਹੁਤ ਸੋਹਣੇ ਸ਼ਬਦ ਕਹੇ। ਕਹਿੰਦੇ ਹਨ ਕਿ ਪੁੱਤਰ ਆਪਣੇ ਪਿਤਾ ਦੀ ਮਲਕੀਅਤ ਦਾ ਮਾਲਕ ਤਾਂ ਹੈ, ਪਰ ਜਦੋਂ ਵੀ ਕਿਸੇ ਮੁਹਿੰਮ 'ਤੇ ਉਹ ਜਾਂਦਾ ਹੈ ਤਾਂ ਆਪਣੇ ਪਿਤਾ ਦੀਆਂ ਬਖ਼ਸ਼ਿਸ਼ਾਂ ਲੈ ਕੇ ਤੁਰਦਾ ਹੈ, ਜਿਵੇਂ ਇਕ ਪੁੱਤਰ ਆਪਣੇ ਪਿਤਾ ਦੀ ਅਸੀਸ ਲੈ ਕੇ ਤੁਰਦਾ ਹੈ।

ਧੰਨ ਗੁਰੂ ਨਾਨਕ ਸਾਹਿਬ ਜਗਤ ਜਲੰਦੇ ਨੂੰ ਤਾਰਨ ਤੁਰੇ ਹਨ ਤੇ ਕ੍ਰਿਪਾਲੂ ਦਾਤੇ ਨੇ ਇਹ ਦਾਤਾਂ ਪ੍ਰਮਾਤਮਾ ਦੇ ਘਰ ਵਿਚੋਂ ਪ੍ਰਾਪਤ ਕੀਤੀਆਂ ਹਨ। ਜਿਸ ਦਿਨ ਭਾਈ ਮਰਦਾਨਾ ਜੀ ਪਹਿਲੇ ਦਿਨ ਮਿਲੇ ਹਨ ਤੇ ਹਜ਼ੂਰ ਨੇ ਸ਼ਬਦ ਕਹੇ ਜੋ ਪੁਰਾਤਨ ਜਨਮ ਸਾਖੀ ਦੇ ਹਨ। ਕਹਿਣ ਲੱਗੇ-

*ਭਲਾ ਰਬਾਬ ਵਜਾਇਦਾ, ਤੈਨੂੰ ਰਾਗ ਦੀ ਸੋਝੀ ਹੈ,*
*ਰਾਗ ਵਿਚ ਮਿਲਾ ਕੇ ਸ਼ਬਦ ਗਾਵੇ ਤੇਰਾ ਦੀਨ ਦੁਨੀ ਦੋਈ ਥਾਈ ਭਲਾ ਕਰੀਏ।*

ਮਰਦਾਨੇ ਨੇ ਹੱਸ ਕੇ ਕਿਹਾ-

ਜਜਮਾਨ ! ਅਸੀਂ ਰਾਗ ਦੀ ਸੂਝ ਰੱਖਦੇ ਹਾਂ, ਪਰ ਗਾਉਂਦੇ ਹਾਂ ਕੇਵਲ ਪੇਟ ਦੀ ਖ਼ਾਤਰ। ਉਸ ਵੇਲੇ ਸ਼ਬਦ ਕਿਹਾ-

*ਵੇ ਮਰਦਾਨਿਆ ! ਪੇਟ ਦੀ ਖ਼ਾਤਰ ਗਾਇਆ ਹੈ ਲੋਕਾਂ ਲਈ*

*ਤੇ ਅੱਜ ਤੱਕ ਗਾ ਗਾ ਕੇ ਅੰਦਰ ਦੀ ਤ੍ਰਿਪਤੀ ਨਹੀਂ ਹੋਈ।*

*ਦੁਨੀਆਂ ਦੀਆਂ ਸਿਫ਼ਤਾਂ ਕਰਕੇ ਤਾਂ ਮੰਗਣ ਦੀ ਬਿਰਤੀ ਵੀ ਨਹੀਂ ਮੁੱਕੇਗੀ।*

*ਹੁਣ ਤੂੰ ਰੱਬ ਦੀ ਸਿਫ਼ਤ ਕਰਕੇ ਦੇਖ।*

*ਰੱਬ ਦੀ ਸਿਫ਼ਤ ਮੰਗਤੇ ਦੀ ਥਾਂ ਤੈਨੂੰ ਦਾਤਾ ਬਣਾ ਦੇਵੇਗੀ।*

ਇਕ ਦਿਨ ਭਾਈ ਮਰਦਾਨੇ ਨੇ ਤੁਰਦਿਆਂ ਹੋਇਆਂ ਪਿੱਛੋਂ ਬਸਤਰ ਫੜੇ। ਹਜ਼ੂਰ ਨੇ ਪਿੱਛੇ ਮੁੜ ਕੇ ਦੇਖਿਆ। ਕਹਿਣ ਲੱਗੇ-

*ਵੇ ਮਰਦਾਨਿਆ ! ਕਾਈ ਬਾਤ ਹੈ ?*

ਅੱਗੋਂ ਉੱਤਰ ਦਿੱਤਾ ਸੀ ਮਰਦਾਨੇ-

*ਬਾਬਾ ! ਤੇਰੇ ਤੇ ਮੇਰੇ ਵਿਚ ਹੁਣ ਕੋਈ ਭੇਦ ਨਹੀਂ।*

ਉਥੇ ਹਜ਼ੂਰ ਨੇ ਪਹਿਲਾ ਨਾਮ ਦਿੱਤਾ ਭਾਈ ਤੇ ਭਾਈ ਦਾ ਅਰਥ ਹੈ ਭਰਾ। ਬਾਬਾ ਜੀ ਨੇ ਪੁੱਛਿਆ ਮਰਦਾਨਿਆ ! ਕਿਵੇਂ ? ਉਸਨੇ ਸ਼ਬਦ ਕਿਹਾ-

*ਬਾਬਾ ਤੂੰ ਖ਼ੁਦਾਏ ਦਾ ਡੂੰਮ ਹੈਂ ਤੇ ਮਰਦਾਨਾ ਤੇਰਾ ਡੂੰਮ ਹੈ।*

ਤੂੰ ਰੱਬ ਦੀਆਂ ਸਿਫ਼ਤਾਂ ਕਰਦਾ ਹੈਂ ਤੇ ਮੈਂ ਤੇਰੇ ਉਚਾਰਨ ਕੀਤੇ ਹੋਏ ਸ਼ਬਦਾਂ ਦੀਆਂ ਸਿਫ਼ਤਾਂ ਕਰਦਾ ਹਾਂ। ਤੂੰ ਰੱਬ ਦਾ ਢਾਡੀ ਤੇ ਮਰਦਾਨਾ ਤੇਰਾ ਢਾਡੀ।

ਸਤਿਗੁਰੂ ਹੱਸ ਪਏ। ਇਸਨੇ ਫਿਰ ਤਿੰਨ ਗੱਲਾਂ ਕਹੀਆਂ-

*ਬਾਬਾ ! ਅਸਾਂ ਨੂੰ ਪਤਾ ਹੈ ਤੈਂ ਖ਼ੁਦਾਏ ਪਾਇਆ ਹੈ।*

ਦੂਜਾ ਸ਼ਬਦ ਕਿਹਾ-

*ਤੈਂ ਖ਼ੁਦਾਏ ਦੇਖਿਆ ਹੈ*

ਤੇ ਤੀਸਰਾ ਸ਼ਬਦ ਕਿਹਾ-

*ਤੇਰਾ ਕਿਹਾ ਹੋਇਆ ਖ਼ੁਦਾਏ ਮੰਨਦਾ ਹੈ*

ਤੇ ਨਾਲ ਹੀ ਕਹਿਣ ਲੱਗਾ-

*ਅਸਾਂ ਨੂੰ ਵਿਛੋੜੀਂ ਨਾਹੀ ਆਪਣੇ ਨਾਲੋਂ, ਨਾ ਇਥੇ ਤੇ ਨਾ ਉਥੇ।*

ਗੁਰੂ ਨਾਨਕ ਸਾਹਿਬ ਖ਼ੁਦ ਕਹਿ ਰਹੇ ਹਨ ਕਿ ਸੁਲਤਾਨਪੁਰ ਤੋਂ ਦਾਤ ਲਈ-

*ਹਉ ਢਾਢੀ ਵੇਕਾਰੁ ਕਾਰੈ ਲਾਇਆ॥*
*ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥*
*ਢਾਢੀ ਸਚੈ ਮਹਲਿ ਖਸਮਿ ਬੁਲਾਇਆ॥*
*ਸਚੀ ਸਿਫਤਿ ਸਾਲਾਹ ਕਪੜਾ ਪਾਇਆ॥*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥*
*ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥*
*ਢਾਢੀ ਕਰੇ ਪਸਾਉ ਸਬਦੁ ਵਜਾਇਆ॥*

(ਅੰਗ ੧੫੦)

ਹਜ਼ੂਰ ਕਹਿੰਦੇ ਹਨ ਕਿ ਸਿਫ਼ਤ-ਸਾਲਾਹ ਦੇ ਕੱਪੜੇ ਅਤੇ ਕੀਰਤਨ ਦਾ ਭੋਜਨ ਮਿਲਿਆ।

ਸੱਚੀ ਸਰਕਾਰ ਨੇ ਵੱਖ-ਵੱਖ ਥਾਵਾਂ 'ਤੇ ਰਹਿਮਤਾਂ ਵਰਤਾਈਆਂ। ਉਸ ਵੇਲੇ ਹਿੰਦੋਸਤਾਨ ਦੀ ਧਰਤੀ 'ਤੇ ਦੋ ਫ਼ਿਰਕੇ ਸਨ — ਇਕ ਹਿੰਦੂ ਵੀਰ ਤੇ ਦੂਜੇ ਮੁਸਲਮਾਨ। ਭਾਈ ਗੁਰਦਾਸ ਜੀ ਦੀ ਰਚਨਾ ਪੜ੍ਹੋ, ਜਦੋਂ ਪਹਿਲੀ ਵਾਰ ਦੀ ਪਉੜੀ ਵਿਚ ਦੋਨਾਂ ਦਾ ਜ਼ਿਕਰ ਕਰਦੇ ਹਨ। ਕਹਿੰਦੇ ਹਨ ਕਿ ਦੋਨੋਂ ਇਕ ਦੂਜੇ ਦੇ ਵਿਰੋਧ ਵਿਚ ਹਨ। ਭਾਈ ਗੁਰਦਾਸ ਜੀ ਨੇ ਕਿਹਾ-

*ਗੰਗ ਬਨਾਰਸ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣੁ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*
*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*
*ਸਿਰੋ ਨ ਮਿਟੇ ਆਵਣਿ ਜਾਣੇ॥ ੨੨॥*

(ਵਾਰ ੧, ਪਉੜੀ ੨੧)

ਭਾਈ ਗੁਰਦਾਸ ਜੀ ਨੇ ਕਿਹਾ ਹੈ, ਦੁਨੀਆਂ ਦੇ ਲੋਕੋ ! ਇਹ ਪਹਿਲਾਂ ਸੀ ਪਰ ਜਿੱਥੇ ਬਾਬੇ ਨਾਨਕ ਦੇ ਚਰਨ ਪੈ ਗਏ, ਉਥੇ ਇਕ ਨਵੀਂ ਤਬਦੀਲੀ ਆ ਗਈ। ਕਹਿਣ ਲੱਗੇ ਕਿ ਮੰਦਿਰ ਵਿਚ ਬੈਠਾ ਹੋਇਆ ਵੀ ਰਬਾਬ ਦਾ ਕੀਰਤਨ ਸੁਣਨ ਦਾ ਆਸ਼ਿਕ ਬਣ ਗਿਆ ਤੇ ਜਿਸ ਮੱਕੇ ਦੀ ਧਰਤੀ 'ਤੇ ਬਾਬੇ ਨਾਨਕ ਨੂੰ ਪੈਰਾਂ ਨਾਲ ਠੋਕਰਾਂ ਮਾਰੀਆਂ ਗਈਆਂ, ਅਜ਼ਮਤ ਦੇਖ ਕੇ ਚਰਨ ਫੜ ਕੇ ਕਹਿਣ ਲੱਗੇ ਕਿ ਆਪ ਚੱਲੇ ਹੋ, ਘੱਟੋ-ਘੱਟ ਆਪਣੇ ਚਰਨਾਂ ਦੀ ਖੜਾਂ ਹੀ ਦੇ ਦਿਉ। ਜਿਹੜੇ ਉਥੇ ਉਸ ਦਾ ਆਉਣਾ ਪਸੰਦ ਨਹੀਂ ਸੀ ਕਰਦੇ, ਉਥੇ ਭਾਈ ਸਾਹਿਬ ਕਹਿੰਦੇ ਹਨ-

*ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰਿ ਪੂਜ ਕਰਾਈ।*

(ਵਾਰ ੧, ਪਉੜੀ ੩੪)

ਭਾਈ ਸਾਹਿਬ ਦੀ ਚੌਵੀਵੀਂ ਵਾਰ ਦੀ ਪਉੜੀ ਹੈ ਕਿ ਗੁਰੂ ਨਾਨਕ ਸਾਹਿਬ ਨੇ ਉਦਾਸੀ ਕੀਤੀ ਤੇ ਤਬਦੀਲੀ ਕੀ ਆਈ। ਉਥੇ ਭਾਈ ਸਾਹਿਬ ਨੇ ਕਿਹਾ-

*ਗੰਗ ਬਨਾਰਸ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*

ਪਹਿਲਾਂ ਆਪਸ ਵਿਚ ਖਹਿ ਖਹਿ ਮਰਦੇ ਸਨ, ਜਦੋਂ ਮੰਦਿਰ ਵਿਚੋਂ ਆਵਾਜ਼ ਆਈ-

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*

(ਅੰਗ ੧੩)

ਤੇ ਜਦੋਂ ਮਸੀਤ ਦੇ ਸਾਹਮਣੇ ਖਲੋ ਕੇ ਕਿਹਾ, 'ਸੱਜਣਾ !-

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*
*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*

(ਅੰਗ ੧੪੦)

ਉਸ ਵੇਲੇ ਦੋਨਾਂ ਉੱਪਰ ਇੰਨਾ ਕੁ ਅਸਰ ਹੋਇਆ ਕਿ ਟੱਲ ਖੜਕਾਉਣ ਵਾਲਾ ਵੀ ਸ਼ਬਦ ਸੁਣਨ ਲੱਗ ਪਿਆ ਤੇ ਉੱਚੀ ਸਾਰੀ ਬਾਂਗਾਂ ਦੇਣ ਵਾਲਾ ਵੀ ਬਾਬੇ ਦੇ ਚਰਨਾਂ ਵਿਚ ਬੈਠ ਗਿਆ। ਹੁਣ ਨਫ਼ਰਤ ਨਹੀਂ-

*ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ।*
*ਭਗਤਿ ਵਛਲੁ ਹੋਇ ਆਇਆ ਪਤਿਤ ਉਧਾਰਣੁ ਅਜਬੁ ਅਜਾਬਾ।*
*ਚਾਰਿ ਵਰਨ ਇਕ ਵਰਨ ਹੋਇ ਸਾਧਸੰਗਤਿ ਮਿਲਿ ਹੋਇ ਤਰਾਬਾ।*
*ਚੰਦਨੁ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ।*

ਕਿਸੇ ਦੀ ਤਾਕਤ ਹੈ ਕਿ ਜਗਤ ਜਲੰਦੇ ਦੇ ਸਾਹਮਣੇ ਕੋਈ ਖਲੋਵੇ। ਅਗਲੀ ਤੁੱਕ ਹੈ-

*ਹੁਕਮੈ ਅੰਦਰਿ ਸਭ ਕੋ ਕੁਦਰਤਿ ਕਿਸ ਦੀ ਕਰੈ ਜਵਾਬਾ।*

ਹੁਣ ਦੋਨੋਂ ਹੱਥ ਜੋੜ ਕੇ ਕਹਿ ਰਹੇ ਸਨ-

*ਜਾਹਰ ਪੀਰੁ ਜਗਤੁ ਗੁਰ ਬਾਬਾ॥ ੪॥*

(ਵਾਰ ੨੪, ਪਉੜੀ ੪)

ਧੰਨ ਗੁਰੂ ਨਾਨਕ ਸਾਹਿਬ ਜ਼ਾਹਰਾ ਪੀਰ ਹਨ। ਜਗਤ ਦੇ ਗੁਰੂ ਹਨ। ਸੁਲਤਾਨਪੁਰ ਸਾਹਿਬ ਦੀ ਧਰਤੀ ਤੋਂ ਚੱਲੇ ਤੇ ਰਾਵੀ ਦੇ ਕਿਨਾਰੇ ਕਰਤਾਰਪੁਰ ਵਸਾਇਆ ਹੈ। ਬਾਬੇ ਨਾਨਕ ਨੇ ਉਦਾਸੀਆਂ ਵਾਲਾ ਬਾਣਾ ਉਤਾਰ ਦਿੱਤਾ। ਮੰਜੇ ਉੱਪਰ ਆਪਣਾ ਵਸੇਬਾ ਕਰ ਲਿਆ ਤੇ ਰੋਜ਼ ਸਿੱਖ ਕੋਲ ਆ ਕੇ ਬੈਠਦੇ ਹਨ।

1532 ਨੂੰ ਇਸ ਕਰਤਾਰਪੁਰ ਦੀ ਧਰਤੀ 'ਤੇ ਬਾਬਾ ਲਹਿਣਾ ਗੁਰੂ ਸਾਹਿਬ ਦੇ ਚਰਨਾਂ ਵਿਚ ਆ ਚੁੱਕੇ ਹਨ। 7 ਸਾਲ ਉਹਨਾਂ ਨੇ ਸ਼ਬਦ ਦੀ ਘਾਲਣਾ ਘਾਲੀ। ਬਾਬੇ ਨਾਨਕ ਨੇ ਕਰਤਾਰਪੁਰ ਆਪਣੇ ਕੋਲ ਭਾਈ ਲਹਿਣੇ ਨੂੰ ਬਿਠਾ ਕੇ ਇਸ ਸਰੀਰਕ ਚੋਲੇ ਨੂੰ ਬਦਲਣ ਤੋਂ ਪਹਿਲਾਂ ਕਿਹਾ— ਲਹਿਣਿਆ ! ਮੈਂ ਤੈਨੂੰ ਆਪਣਾ ਬੇਲੀ ਬਣਾ ਲਿਆ ਹੈ, ਆਪਣੀ ਜੋਤ ਮੈਂ ਅੱਜ ਤੇਰੀ ਜੋਤ ਵਿਚ ਟਿਕਾਅ ਦਿੰਦਾ ਹਾਂ। ਉਥੇ ਬਾਬਾ ਜੀ ਨੇ ਸ਼ਬਦ ਕਿਹਾ-

*ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥*

(ਅੰਗ ੯੬੭)

ਆਪਣੇ ਬਰਾਬਰ ਮਿੱਥ ਕੇ ਆਪਣੇ ਬਰਾਬਰ ਖੜਾ ਕਰ ਲਿਆ ਤੇ ਕਿਸ ਨੂੰ ਚੁਣਿਆ ? ਸਾਰੇ ਛੱਡ ਕੇ ਚਲੇ ਗਏ ਸਨ। ਕੋਈ ਵੈਸੇ ਲੁੱਕ ਕੇ ਕਰਤਾਰਪੁਰ ਚਲਾ ਗਿਆ, ਕੋਈ ਛੋਟਿਆਂ

ਤੋਂ ਡਰਦਾ ਚਲਾ ਗਿਆ। ਅਖ਼ੀਰ 'ਤੇ ਦੋ ਰਹਿ ਗਏ ਬਾਬਾ ਬੁੱਢਾ ਤੇ ਭਾਈ ਲਹਿਣਾ। ਬਾਬੇ ਬੁੱਢੇ ਨੂੰ ਕਿਹਾ ਸੀ ਬੁੱਢਿਆ, ਚਲਾ ਜਾ ਆਪਣੇ ਘਰ ਨੂੰ ਤੇ ਅੱਗੋਂ ਹੱਥ ਜੋੜ ਬਾਬਾ ਬੁੱਢੇ ਨੇ ਕਿਹਾ, ਬਾਬਾ ! ਤੇਰੇ ਤੋਂ ਬਿਨਾਂ ? ਫਿਰ ਅਸੀਸ ਦਿੱਤੀ— ਬੁੱਢਿਆ ! ਤੇਰੇ ਤੋਂ ਓਹਲੇ ਕਦੇ ਨਾ ਹੋਸਾਂ, ਤੇਰੇ ਨਾਲ ਰਹਾਂਗਾ। ਬਾਬਾ ਬੁੱਢਾ ਸਾਹਿਬ ਚਲੇ ਗਏ। ਭਾਈ ਲਹਿਣਾ ਜੀ ਅਖ਼ੀਰ 'ਤੇ ਰਹਿ ਗਏ। ਸੋਟੇ ਵੀ ਮਾਰੇ, ਕੁਝ ਨਹੀਂ ਬੋਲੇ। ਹਜ਼ੂਰ ਨੇ ਕਿਹਾ, ਦੇਖ ਪੁਰਖਾ ! ਸਾਰੇ ਆਪਣੇ ਘਰਾਂ ਨੂੰ ਚਲੇ ਗਏ, ਤੂੰ ਆਪਣੇ ਘਰ ਨੂੰ ਨਹੀਂ ਜਾਏਂਗਾ ?

ਪ੍ਰੋਫ਼ੈਸਰ ਪਿਆਰਾ ਸਿੰਘ ਨੇ ਇਥੇ ਸ਼ਬਦ ਬੜੇ ਸੋਹਣੇ ਕਹੇ। ਉਹ ਕਹਿੰਦੇ ਹਨ ਕਿ ਜਦੋਂ ਬਾਬੇ ਨੇ ਕਿਹਾ ਕਿ ਤੂੰ ਆਪਣੇ ਘਰ ਨਹੀਂ ਜਾਏਂਗਾ ਤਾਂ ਚਰਨ ਫੜ ਕੇ, ਸੋਟੇ ਖਾ ਕੇ ਕਿਹਾ, ਬਾਬਾ ! ਜਿਨ੍ਹਾਂ ਦੇ ਪਿੱਛੇ ਘਰ ਸਨ, ਉਹ ਘਰਾਂ ਵਾਲੇ ਘਰਾਂ ਨੂੰ ਮੁੜ ਗਏ। ਲਹਿਣੇ ਦਾ ਤਾਂ ਘਰ ਹੀ ਗੁਰੂ ਨਾਨਕ ਹੈ, ਦੱਸ ਮੈਂ ਆਪਣੇ ਘਰ ਨੂੰ ਛੱਡ ਕੇ ਕਿੱਥੇ ਜਾਵਾਂ। ਬਾਬਾ ਜੀ ਹੱਸ ਪਏ ਤੇ ਹੱਥ ਫੜ ਕੇ ਸੀਨੇ ਨਾਲ ਲਾ ਕੇ ਕਿਹਾ, ਲਹਿਣਿਆ ! ਮੈਂ ਵੀ ਅਨੇਕਾਂ ਘਰ ਦੇਖੇ ਹਨ, ਸੱਚ ਜਾਣੀ, ਤੇਰੇ ਵਰਗਾ ਘਰ ਕੋਈ ਨਹੀਂ ਲੱਭਾ, ਅੱਜ ਤੋਂ ਬਾਅਦ ਗੁਰੂ ਨਾਨਕ ਦਾ ਨਿਵਾਸ ਲਹਿਣੇ ਦੇ ਘਰ ਵਿਚ ਹੋਵੇਗਾ। ਗੁਰਤਾ-ਗੱਦੀ ਦੇ ਦਿੱਤੀ ਤੇ ਨਾਲ ਹੀ ਖਡੂਰ ਸਾਹਿਬ ਦੀ ਧਰਤੀ ਨੂੰ ਤੋਰਿਆ। ਜਿਸ ਦਿਨ ਬਾਬਾ ਲਹਿਣਾ ਜੀ ਆਏ ਹਨ, ਉਸ ਦਿਨ ਖ਼ਾਲੀ ਹੱਥ ਆਏ ਹਨ, ਪਰ ਇਥੋਂ ਅੰਦਰ ਦਾ ਸੁੱਖ ਲੈ ਕੇ ਗਏ। ਅੱਜ ਗੁਰਤਾ-ਗੱਦੀ ਦੇ ਦਿੱਤੀ। ਹਜ਼ੂਰ ਗੁਰਤਾ-ਗੱਦੀ ਦੇਣ ਤੋਂ ਬਾਅਦ ਵੀ ਕਾਇਮ ਰਹੇ।

ਕਈ ਵਾਰੀ ਅਸੀਂ ਪ੍ਰਸ਼ਨ ਕਰਦੇ ਹਾਂ ਕਿ ਜੋਤ ਤਾਂ ਬਾਬੇ ਲਹਿਣੇ ਦੇ ਅੰਦਰ ਚਲੀ ਗਈ, ਫਿਰ ਕੀ ਸਿੱਖ ਗੁਰੂ ਨਾਨਕ ਸਾਹਿਬ ਨੂੰ ਮੰਨਦੇ ਸਨ ? ਇਕ ਦੀਵੇ ਤੋਂ ਦੂਜਾ ਦੀਵਾ ਬੱਲ ਪਵੇ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਦੂਜਾ ਦੀਵਾ ਬੁੱਝ ਗਿਆ ਹੈ। ਉਸ ਵੇਲੇ ਦੋਨੋਂ ਪੁੱਤਰ ਵੀ ਕੋਲ ਆਏ ਤੇ ਮਾਤਾ ਸੁਲੱਖਣੀ ਦੇ ਸ਼ਬਦ ਸਨ ਕਿ ਹੇ ਮਾਲਕ ਜੀ ! ਗੱਦੀ ਤਾਂ ਮਿਲ ਗਈ ਲਹਿਣੇ ਨੂੰ ਤੇ ਇਹ ਤੁਹਾਡਾ ਖ਼ੂਨ ਹੈ, ਦੋ ਪੁੱਤਰ ਹਨ, ਇਹਨਾਂ ਦਾ ਕੀ ਬਣੇਗਾ ? ਮੁਸਕਰਾ ਕੇ ਕਿਹਾ, ਪ੍ਰਮੇਸ਼ਰ ਕੀਏ ! ਗੁਰੂ ਕਿਆਂ ਦੇ ਤਾਂ ਕੁੱਤਿਆਂ ਦੇ ਪੈਰਾਂ ਵਿਚ ਵੀ ਕਰਾਮਾਤਾਂ ਹੁੰਦੀਆਂ ਹਨ, ਇਹ ਤਾਂ ਮੇਰਾ ਖ਼ੂਨ ਹੈ। ਕਹਿਣ ਲੱਗੇ, ਅੰਨ ਦੀ, ਧਨ ਦੀ ਤੇ ਬਸਤਰ ਦੀ ਕਦੀ ਤੋਟ ਨਹੀਂ ਆਏਗੀ, ਪਰ ਪ੍ਰਮੇਸ਼ਰ ਕੀਏ ! ਜਨਮ ਸਵਰੇਗਾ ਜੇ ਗੁਰੂ ਗੁਰੂ ਜੱਪਣਗੇ। ਕਵੀ ਸੰਤੋਖ ਸਿੰਘ ਨੇ ਕਿਹਾ-

*ਗੁਰੂ ਘਰ ਕੇ ਜੇ ਹੋਏ ਸੁਆਨਾ। ਤਿਨ ਕੋ ਪੂਜੇ ਸਗਲ ਜਹਾਨਾ।*

ਜਦੋਂ ਗੱਦੀ ਦੇ ਦਿੱਤੀ, ਫਿਰ ਸੱਚੇ ਪਾਤਿਸ਼ਾਹ ਨੇ ਕਿਹਾ, ਪੁਰਖਾ ! ਹੁਣ ਕਰਤਾਰਪੁਰ ਨਹੀਂ, ਖਡੂਰ ਚਲਾ ਜਾ। ਜੋਤ ਕਰਤਾਰਪੁਰ ਤੋਂ ਤੁਰੀ। ਭਾਈ ਲਹਿਣਾ ਜਿਸ ਦਿਨ ਗਏ, ਉਸ ਦਿਨ ਖ਼ਾਲੀ ਸਨ ਤੇ ਜਿਸ ਦਿਨ ਕਰਤਾਰਪੁਰ ਤੋਂ ਆਏ, ਉਸ ਦਿਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜੱਪ ਲੈ ਕੇ ਆਏ, ਨਿਮਰਤਾ ਲੈ ਕੇ ਆਏ ਤੇ ਸੱਚ ਜਾਣੋ, ਅੱਗੇ ਲਹਿਣਾ

ਹੱਟੀ 'ਤੇ ਬੈਠਦਾ ਸੀ ਤਾਂ ਅੰਦਰ ਖਿੰਡਦਾ ਸੀ ਪਰ ਅੱਜ ਗੁਰੂ ਅੰਗਦ ਸਾਹਿਬ ਤਖ਼ਤ 'ਤੇ ਬੈਠਦੇ ਹਨ ਤਾਂ ਕੁਦਰਤੀ ਨੂਰ ਤੱਕਿਆ ਜਾਂਦਾ ਹੈ।

ਹਜ਼ੂਰ ਨੇ ਇਹ ਜੋਤ ਖਡੂਰ ਦੀ ਧਰਤੀ 'ਤੇ ਭੇਜ ਦਿੱਤੀ ਤੇ ਆਪ ਕਰਤਾਪੁਰ ਟਿੱਕੇ ਰਹੇ। ਅਖ਼ੀਰਲੇ ਸਮੇਂ ਬਚਨ ਕਹੇ ਕਿ ਜਿਹੜਾ ਤੁਖਾਰੀ ਰਾਗ ਦਾ ਬਾਰਹਮਾਹ ਹੈ, ਇਸ ਦਾ ਕੀਰਤਨ ਕਰੋ। ਕੀਰਤਨ ਕੀਤਾ ਗਿਆ। ਫਿਰ ਬਾਬੇ ਨਾਨਕ ਨੇ ਕਿਹਾ ਸੋਹਿਲਾ ਪੜ੍ਹੋ। ਅਖ਼ੀਰਲਾ ਸਲੋਕ ਪੜ੍ਹ ਕੇ

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

(ਜਪੁ ਜੀ ਸਾਹਿਬ)

ਉਹ ਜੋਤ ਪਰਮ ਆਪੇ ਵਿਚ ਲੀਨ ਹੋ ਗਈ।

ਗੁਰਸਿੱਖੋ ! ਅਸੀਂ ਵੀ ਗੁਰੂ ਨਾਨਕ ਸਾਹਿਬ ਜੀ ਦੇ ਬਚਨਾਂ ਨਾਲ ਜੁੜੀਏ। ਯਤਨ ਕਰੀਏ ਕਿ ਸਾਡੀ ਜ਼ਿੰਦਗੀ ਦਾ ਆਧਾਰ ਬਾਣੀ ਬਣ ਸਕੇ।

ਸਤਿਸੰਗੀ ਜਨੋਂ ! ਆਪ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜੋਤੀ ਜੋਤ ਸਮਾਗਮ ਪੁਰਬ ਮਨਾ ਰਹੇ ਹੋ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਰਾਏ ਭੋਏ ਦੀ ਤਲਵੰਡੀ ਵਿਚ ਆਗਮਨ ਹੋਇਆ ਹੈ। ਸੁਲਤਾਨਪੁਰ ਦੀ ਧਰਤੀ 'ਤੇ ਉਦਾਸੀ ਬਾਣਾ ਪਾ ਕੇ ਇਸ ਸੜਦੇ ਭੁੱਜਦੇ ਸੰਸਾਰ ਨੂੰ ਠੰਢ ਪਾਉਣ ਲਈ ਚੱਲੇ ਹਨ ਤੇ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਉਦਾਸੀ ਬਾਣੇ ਨੂੰ ਉਤਾਰ ਕੇ ਗ੍ਰਿਹਸਤੀਆਂ ਵਾਲਾ ਬਾਣਾ ਪਾ 18 ਸਾਲ ਰਾਵੀ ਦੇ ਕਿਨਾਰੇ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਖੇਤੀ ਕੀਤੀ ਤੇ ਇਸ ਸੰਸਾਰ ਦੇ ਵਿਚ ਇਕ ਨਿਵੇਕਲੀ ਤੇ ਨਿਆਰੀ ਖੇਡ ਵਰਤਾ ਦਿੱਤੀ। 1532 ਨੂੰ ਭਾਈ ਲਹਿਣਾ ਜੀ ਸਤਿਗੁਰੂ ਦੇ ਚਰਨਾਂ ਵਿਚ ਆਏ ਹਨ ਤੇ 1539 ਨੂੰ ਪੂਰਬ ਪਿਆਨਾ ਕਰਨ ਤੋਂ ਪਹਿਲਾਂ ਪੁੱਤਰਾਂ ਨੂੰ ਅਤੇ ਸਿੱਖਾਂ ਨੂੰ ਚੰਗੀ ਤਰ੍ਹਾਂ ਪਰਖ ਕੇ ਉਸ ਤੋਂ ਬਾਅਦ ਲਹਿਣੇ ਨੂੰ ਆਪਣਾ ਅੰਗਦ ਬਣਾ ਕੇ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਜੋਤ ਉਹਨਾਂ ਵਿਚ ਟਿਕਾਅ ਦਿੱਤੀ। ਹਜ਼ੂਰ ਨੇ ਪਿਆਨਾ ਕਰਨ ਵਾਲੇ ਦਿਨ ਜਿਸ ਨੂੰ ਅਸੀਂ ਜੋਤੀ ਜੋਤ ਸਮਾਉਣਾ ਕਹਿੰਦੇ ਹਾਂ ਪਰ ਆਮ ਤੌਰ 'ਤੇ ਜੇ ਇਹਨਾਂ ਸ਼ਬਦਾਂ ਦੀ ਡੂੰਘਾਈ ਵਿਚ ਜਾਉ ਤਾਂ ਸੱਚ ਇਹ ਹੈ ਕਿ ਜੋਤ ਰੂਪ ਉਹ ਆਪ ਹੀ ਸਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਸੀਂ ਇਕ ਓਅੰਕਾਰ ਸ਼ਬਦ ਉਚਾਰਨ ਕਰਦੇ ਹਾਂ। ਮੂਲ ਮੰਤਰ ਦੀ ਸੰਪੂਰਨਤਾ ਗੁਰ ਪ੍ਰਸਾਦਿ ਉੱਪਰ ਜਾ ਕੇ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ 13 ਅੰਗ ਤੱਕ ਜਿਹੜੇ ਹਜ਼ੂਰ ਨੇ ਬਾਣੀ ਵਿਚ ਸਿਰਲੇਖ ਬਖ਼ਸ਼ਿਸ਼ ਕੀਤੇ ਹਨ, ਉਹ ਸਿਰਲੇਖ ਵੀ ਸਿੱਖ ਦੀ ਜੀਵਨ-ਜਾਚ ਹੈ। ਉਹ ਬਾਣੀਆਂ ਦੇ ਨਾਮ ਤੱਕ ਹੀ ਸੀਮਤ ਨਹੀਂ। ਸਭ ਤੋਂ ਪਹਿਲਾਂ ੧ੳ , ਉਸਦਾ ਭਾਵ ਸੀ ਕਿ ਸਿੱਖ ਦੀ ਮੰਜ਼ਿਲ ਹੈ ਇਕ ਵਿਚ ਅਭੇਦ ਹੋਣਾ।

ਇਕ ਵਿਚ ਅਭੇਦ ਹੋਣ ਦਾ ਵਸੀਲਾ ਕੇਵਲ ਅਤੇ ਕੇਵਲ ਗੁਰ ਪ੍ਰਸਾਦਿ ਹੈ। ਗੁਰੂ ਦੀ ਕ੍ਰਿਪਾ ਨਾਲ ਇਕ ਵਿਚ ਅਭੇਦ ਹੋਇਆ ਜਾ ਸਕਦਾ ਹੈ।

ਗੁਰ ਪ੍ਰਸਾਦਿ ਨੂੰ ਪ੍ਰਾਪਤ ਕਰਨ ਦਾ ਜ਼ਰੀਆ ਕੀ ਹੈ ? ਹਜ਼ੂਰ ਨੇ ਕਹਿ ਦਿੱਤਾ ਜਪੁ। ਅਸੀਂ ਇਸ ਬਾਣੀ ਦਾ ਨਾਮ ਵੀ ਜਪੁ ਸਾਹਿਬ ਕਹਿੰਦੇ ਹਾਂ। ਜੇ ਜਪੁ ਦੇ ਅੱਖਰੀ ਅਰਥ ਕਰਾਂਗੇ ਤਾਂ ਇਸ ਦਾ ਭਾਵ ਵੀ ਇਹ ਹੋਵੇਗਾ ਉਸ ਪਰਮ ਪਿਤਾ ਪ੍ਰਮਾਤਮਾ ਦਾ ਜੱਪ। ਇਕ ਸਿੱਖ ਦੀ ਮੰਜ਼ਿਲ ਹੈ ਜਪੁ ਅਤੇ ਗੁਰ ਪ੍ਰਸਾਦਿ ਉਸ ਦਾ ਵਸੀਲਾ ਹੈ। ਗੁਰ ਪ੍ਰਸਾਦਿ ਨੂੰ ਪ੍ਰਾਪਤ ਕਰਨ ਦੀ ਜੁਗਤ ਕੇਵਲ ਜੱਪ ਹੈ।

ਅਗਲਾ ਗੁਰੂ ਗ੍ਰੰਥ ਸਾਹਿਬ ਦਾ ਸਿਰਲੇਖ ਹੈ ਸੋ ਦਰੁ। ਜਿਹੜੇ ਜੱਪ ਨਾਲ ਜੁੜ ਜਾਂਦੇ ਹਨ, ਉਹ ਸੋ ਦਰੁ ਤੱਕ ਪਹੁੰਚਣਗੇ। ਜਿਹੜੇ ਸੋ ਦਰੁ ਤੱਕ ਪਹੁੰਚ ਜਾਂਦੇ ਹਨ ਤਾਂ ਅਗਲਾ ਸਿਰਲੇਖ ਹੈ ਸੋ ਪੁਰਖੁ। ਇਕ ਦਿਨ ਉਹ ਸੋ ਪੁਰਖੁ ਵਿਚ ਅਭੇਦ ਹੋ ਜਾਣਗੇ ਤੇ ਸੋ ਪੁਰਖੁ ਤੋਂ ਅਗਲਾ ਸਿਰਲੇਖ ਹੈ ਸੋਹਿਲਾ। ਜਿਹੜੇ ਸੋ ਪੁਰਖੁ ਨਾਲ ਜੁੜ ਗਏ, ਫਿਰ ਦੁਨੀਆਂ ਦੇ ਸੋਹਿਲੇ ਨਹੀਂ ਗਾਉਂਦੇ, ਉਹ ਨਿਰਭਉ ਦੇ ਸੋਹਿਲੇ ਗਾਉਣ ਲੱਗ ਪੈਂਦੇ ਹਨ। ਸੋਹਿਲੇ ਦਾ ਅੱਖਰੀ ਅਰਥ ਹੈ ਖ਼ੁਸ਼ੀ ਦਾ ਗੀਤ।

ਧੰਨ ਗੁਰੂ ਨਾਨਕ ਸਾਹਿਬ ਨੇ ਆਰੰਭਤਾ ਵਿਚ ਇਹ ਬਚਨ ਕਹੇ। ਭਾਵੇਂ ਅਸੀਂ ਇਸ ਬਾਣੀ ਨੂੰ ਸੌਣ ਲੱਗਿਆਂ ਪੜ੍ਹਦੇ ਹਾਂ, ਪਰ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਨੇ ਸਰੀਰਕ ਚੋਲਾ ਸਮੇਟਣ ਤੋਂ ਪਹਿਲਾਂ ਆਪਣੀ ਮੁਬਾਰਕ ਰਸਨਾ ਤੋਂ ਇਹ ਬਚਨ ਕਹੇ-

*ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥*
*ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥ ੧॥*
*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥*
*ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥ ੧॥ ਰਹਾਉ॥*
*ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ॥*
*ਤੇਰੇ ਦਾਨੈ ਕੀਮਤਿ ਨ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥ ੨॥*
*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥ ੩॥*
*ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥*
*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥ ੪॥ ੧॥*

(ਕੀਰਤਨ ਸੋਹਿਲਾ)

ਹਜ਼ੂਰ ਨੇ ਅੰਤ ਸੋਹਿਲਾ ਗਾਇਆ। ਸੋਹਿਲਾ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਸੌਣ

ਲੱਗਿਆਂ ਸਿੱਖ ਪੜ੍ਹਦਾ ਹੈ। ਅੱਜ ਅਸੀਂ ਇਸ ਦੇ ਪੰਜ ਸ਼ਬਦ ਪੜ੍ਹਦੇ ਹਾਂ। ਇਸ ਦੇ ਵਿਚੋਂ ਤਿੰਨ ਸ਼ਬਦ ਗੁਰੂ ਨਾਨਕ ਸਾਹਿਬ ਜੀ ਦੇ ਹਨ, ਇਕ ਸ਼ਬਦ ਮੇਰੇ ਗੁਰੂ ਰਾਮਦਾਸ ਕ੍ਰਿਪਾਲੂ ਜੀ ਦਾ ਹੈ ਤੇ ਇਕ ਸ਼ਬਦ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਉਚਾਰਨ ਕੀਤਾ ਹੈ। ਜਦੋਂ ਕੋਈ ਪ੍ਰਾਣੀ ਚੜ੍ਹਾਈ ਕਰਦਾ ਹੈ ਤਾਂ ਅਸੀਂ ਉਸ ਸਮੇਂ ਵੀ ਸੋਹਿਲਾ ਗਾਉਂਦੇ ਹਾਂ। ਅਸਲ ਵਿਚ ਇਸ ਦਾ ਕੋਈ ਭਾਵ ਸੀ ਕਿ ਹੇ ਮਨੁੱਖ ! ਚੇਤੇ ਰੱਖ, ਜਦੋਂ ਤੂੰ ਰਾਤ ਨੂੰ ਸੁੱਤਾ ਹੈਂ ਤਾਂ ਰਾਤ ਦੀ ਨੀਂਦ ਇਕ ਛੋਟੀ ਮੌਤ ਹੈ ਤੇ ਅਸਲ ਮੌਤ ਇਕ ਬੜੀ ਵੱਡੀ ਨੀਂਦ ਹੈ। ਇਸ ਨੀਂਦ ਵਿਚ ਤੂੰ ਮੌਤ ਨੂੰ ਨੇੜੇ ਹੋ ਕੇ ਦੇਖ ਲਈਂ। ਅੱਜ ਰਾਤ ਸੁੱਤਾ ਹੈਂ ਤੇ ਇਹ ਛੇ ਘੰਟੇ ਦੀ ਨੀਂਦ ਇਕ ਛੋਟੀ ਮੌਤ ਹੈ ਤੇ ਜਿਸ ਦਿਨ ਮੌਤ ਆ ਗਈ, ਉਸ ਦਿਨ ਵੱਡੀ ਨੀਂਦ ਹੈ। ਉਸ ਨੀਂਦ ਵਿਚ ਸੁੱਤੇ ਹੋਏ ਕਦੀ ਵੀ ਜਾਗੇ ਨਹੀਂ। ਹਜ਼ੂਰ ਨੇ ਕਿਹਾ ਕਿ ਤੁਸੀਂ ਘਰ ਵਿਚ ਬੈਠ ਕੇ ਗੀਤ ਗਾਉ। ਕਿਹੜੇ ਘਰ ਵਿਚ ? ਸਤਿਸੰਗਤ ਘਰ ਵਿਚ। ਕਿਸ ਦਾ ਸੋਹਿਲਾ ਗਾਉ ? ਸੰਸਾਰ ਦੇ ਲੋਕਾਂ ਦਾ ਨਹੀਂ। ਗੁਰਮੁਖੋ ! ਇਕ ਗੱਲ ਚੇਤੇ ਰੱਖਿਉ ਕਿ ਜਿਸ ਨੂੰ ਪ੍ਰਮਾਤਮਾ ਦੀ ਸਿਫ਼ਤ ਕਰਨ ਦੀ ਜਾਚ ਆ ਗਈ, ਉਹ ਕਦੀ ਦੁਨੀਆਂ ਦੇ ਸੋਹਿਲੇ ਨਹੀਂ ਗਾਉਂਦਾ। ਜੇ ਕਿਤੇ ਉਸ ਦੇ ਸਾਹਮਣੇ ਦੁਨੀਆਂ ਦੇ ਸੋਹਿਲੇ ਦੀ ਗੱਲ ਕਰੋ ਤਾਂ ਉਹ ਕਹਿੰਦਾ ਹੈ-

*ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥*
*ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ॥੧॥*

(ਅੰਗ ੭੫੫)

ਜੇ ਕਿਤੇ ਦੁਨੀਆਂ ਦੀ ਸਿਫ਼ਤ ਦੀ ਗੱਲ ਕਰੋ ਤਾਂ ਹਜ਼ੂਰ ਕਹਿੰਦੇ ਹਨ-

*ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ॥*

ਮੈਂ ਸੰਸਾਰ ਦੇ ਸੋਹਿਲੇ ਗਾਉਣੇ ਛੱਡ ਦਿੱਤੇ ਹਨ।

*ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥੨॥*

(ਅੰਗ ੯੬੩)

ਇਸ ਦਾ ਅਰਥ ਕੇਵਲ ਵਿਆਹ ਤੱਕ ਸੀਮਤ ਨਹੀਂ। ਸਿੱਖ ਕਹਿੰਦਾ ਹੈ ਜੇ ਸੋਹਿਲਾ ਗਾਉਣਾ ਹੈ ਤਾਂ-

*ਏਹੁ ਸੋਹਿਲਾ ਸਬਦੁ ਸੁਹਾਵਾ॥*
*ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ॥*

(ਅੰਗ ੯੧੯)

*ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ॥*

(ਅੰਗ ੯੨੨)

ਜੇ ਤੂੰ ਸੋਹਿਲਾ ਗਾਉਣਾ ਚਾਹੁੰਦਾ ਹੈਂ ਤਾਂ ਦੁਨੀਆਂ ਦੇ ਸੋਹਿਲੇ ਗਾਉਣ ਦੀ ਥਾਂ ਤੂੰ ਸੱਚੇ

ਪ੍ਰਮਾਤਮਾ ਦਾ ਸੋਹਿਲਾ ਗਾ। ਪਹਿਲਾ ਬਚਨ ਕੀਤਾ ਕਿ ਜਿਸ ਘਰ ਵਿਚ ਕਰਤੇ ਦੀ ਕੀਰਤੀ ਹੋਵੇ, ਉਸ ਘਰ ਵਿਚ ਸੋਹਿਲਾ ਗਾਇਆ ਜਾਏ। ਦੂਜੀ ਬਖ਼ਸ਼ਿਸ਼ ਕੀਤੀ ਕਿ ਜੇ ਸੋਹਿਲਾ ਗਾਉਣਾ ਹੈ ਤਾਂ ਮੇਰੇ ਨਿਰਭਉ ਪ੍ਰਮਾਤਮਾ ਦਾ ਸੋਹਿਲਾ ਗਾ, ਜਿਸਨੂੰ ਕਿਸੇ ਦਾ ਕੋਈ ਭੈ ਨਹੀਂ। ਉਹਨਾਂ ਨੇ ਕਿਹਾ ਕਿ ਮੈਂ ਕੁਰਬਾਨ ਜਾਵਾਂ ਉਸ ਤੋਂ ਜਿਸ ਦੇ ਸੋਹਿਲੇ ਗਾ ਕੇ ਅੰਦਰ ਨੂੰ ਨਿਰਭੈਅਤਾ ਮਿਲਦੀ ਹੈ। ਉਸ ਤੋਂ ਅਗਲਾ ਬਚਨ ਕੀਤਾ ਕਿ ਹੇ ਪ੍ਰਮਾਤਮਾ ! ਤੁਸੀਂ ਰੋਜ਼ ਜੀਵਾਂ ਦੀ ਸੰਭਾਲ ਕਰਦੇ ਹੋ। ਜਿਹੜਾ ਪ੍ਰਮਾਤਮਾ ਤੈਨੂੰ ਦਾਤਾਂ ਦਿੰਦਾ ਹੈ, ਉਹੀ ਪ੍ਰਮਾਤਮਾ ਤੇਰੀ ਸੰਭਾਲ ਪਿਆ ਕਰਦਾ ਹੈ। ਰੋਜ਼ ਸ਼ਾਮ ਨੂੰ ਗਾਉਣ ਲੱਗਿਆਂ ਸੋਹਿਲਾ ਗਾਉ ਤੇ ਚਿੱਖਾ ਬੱਲਦੀ ਹੋਵੇ ਤਾਂ ਵੀ ਸੋਹਿਲਾ ਗਾਉ। ਹਜ਼ੂਰ ਨੇ ਇਸ ਦੇ ਵਿਚ ਕਿਹਾ ਕਿ ਭਾਈ, ਪ੍ਰਮਾਤਮਾ ਦੇ ਸੋਹਿਲੇ ਗਾਈਂ, ਕਿਉਂਕਿ ਬੰਦੇ ਦੇ ਸੋਹਿਲੇ ਉਹ ਲੋਕ ਗਾਉਂਦੇ ਹਨ ਜਿਹੜੇ ਲਾਲਚੀ ਹਨ ਤੇ ਜਿਹੜੇ ਪ੍ਰਮਾਤਮਾ ਉੱਪਰ ਭਰੋਸਾ ਕਰਕੇ ਚੱਲਣ, ਚੇਤੇ ਰੱਖੀਂ, ਉਹ ਕਦੀ ਬੰਦੇ ਦੇ ਸੋਹਿਲੇ ਨਹੀਂ ਗਾਉਂਦੇ।

ਹਜ਼ੂਰ ਫੁਰਮਾਂਦੇ ਹਨ ਕਿ ਰੋਜ਼ ਉਹ ਜੀਵਾਂ ਨੂੰ ਸੰਭਾਲਦਾ ਹੈ। ਕਿਹੜੇ ਕਿਹੜੇ ਜੀਵਾਂ ਨੂੰ ਸੰਭਾਲਦਾ ਹੈ ? ਬਾਣੀ ਵਿਚੋਂ ਮੈਂ ਉਦਾਹਰਨ ਵਜੋਂ ਇਕ ਅਰਜ਼ ਕਰਨੀ ਚਾਹੁੰਦਾ ਹਾਂ। ਆਸਾ ਰਾਗ ਅਸੀਂ ਪੜ੍ਹਦੇ ਹਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚੋਂ। ਇਥੇ ਭਗਤ ਧੰਨਾ ਜੀ ਦਾ ਇਕ ਸ਼ਬਦ ਹੈ। ਉਸ ਮਹਾਂਪੁਰਸ਼ ਦੇ ਜੀਵਨ ਨੂੰ ਪੜ੍ਹੀਏ ਤਾਂ ਖੇਤਾਂ ਵਿਚ ਕੰਮ ਕਰਨ ਵਾਲਾ ਇਕ ਸੱਜਣ ਹੈ, ਪਰ ਉਹਨਾਂ ਨੂੰ ਭਗਤੀ ਦੀ ਚੇਟਕ, ਭਗਤੀ ਦਾ ਚਾਉ ਵੀ ਪੈਦਾ ਹੋਇਆ ਹੈ। ਭਾਵੇਂ ਕਈ ਲੋਕ ਇਹ ਸ਼ਬਦ ਵਰਤਦੇ ਹਨ ਕਿ ਪੱਥਰ ਲਪੇਟ ਕੇ ਦਿੱਤਾ, ਕਹਿ ਦਿੱਤਾ ਕਿ ਤੂੰ ਪੂਜਾ ਕਰ ਲੈ ਪਰ ਮੈਂ ਬੇਨਤੀ ਕਰਦਾ ਹੁੰਦਾ ਹਾਂ ਕਿ ਗੁਰੂ ਅੰਗਦ ਸਾਹਿਬ ਜਿਸ ਦਿਨ ਤੁਰੇ ਹਨ ਤਾਂ ਉਸ ਦਿਨ ਖਡੂਰ ਸਾਹਿਬ ਦੀ ਧਰਤੀ 'ਤੇ ਦੇਵੀ ਦੇ ਪੁਜਾਰੀ, ਜੱਥੇ ਦੇ ਆਗੂ ਕੇਵਲ ਭਾਈ ਲਹਿਣਾ ਜੀ ਹਨ, ਪਰ ਇਸ ਦਾ ਮਤਲਬ ਇਹ ਨਹੀਂ ਕਿ ਪੈਰਾਂ ਵਿਚ ਘੁੰਗਰੂ ਬੰਨ੍ਹ ਕੇ ਤੁਰੇ ਤੇ ਜਿਸ ਨੇ ਬਾਬੇ ਨਾਨਕ ਨੂੰ ਅੱਜ ਵੀ ਮਿਲਣਾ ਹੈ ਤਾਂ ਪਹਿਲਾਂ ਉਸਨੂੰ ਘੁੰਗਰੂ ਬੰਨ੍ਹ ਕੇ ਨੱਚਣਾ ਪਵੇਗਾ। ਬਾਬਾ ਅਮਰਦਾਸ ਲਗਪਗ 19 ਵਾਰ ਤੀਰਥਾਂ 'ਤੇ ਗਏ ਹਨ ਪਰ ਇਸ ਦਾ ਭਾਵ ਇਹ ਨਹੀਂ ਕਿ ਗੁਰੂ ਅੰਗਦ ਦੇਵ ਸਾਹਿਬ ਨੂੰ ਮਿਲਣ ਤੋਂ ਪਹਿਲਾਂ ਤੀਰਥ 'ਤੇ ਜਾਣਾ ਅਤੀ ਜ਼ਰੂਰੀ ਹੈ। ਜਿਸ ਦਿਨ ਇਹ ਮਹਾਂਪੁਰਸ਼ ਤੁਰਿਆ ਹੋਣਾ ਹੈ, ਠੀਕ ਹੈ ਉਸ ਦਿਨ ਬੁੱਤ ਪੂਜਾ ਦੀ ਕਿਸੇ ਨੇ ਗੱਲ ਕੀਤੀ ਹੋਵੇਗੀ ਪਰ ਜਿਸ ਦਿਨ ਅੰਦਰ ਦਾ ਚਾਉ ਬਣਿਆ ਤੇ ਭਗਤੀ ਕਰਨ ਵਾਲਿਆਂ ਦੇ ਜੀਵਨ ਪੜ੍ਹੇ ਸੁਣੇ ਤਾਂ ਸੱਚ ਜਾਣੋ, ਸਿਮਰਨ ਵਾਲਿਆਂ ਨੂੰ ਸੁਣ ਕੇ ਰੱਬ ਨੂੰ ਮਿਲਣ ਦਾ ਚਾਅ ਪੈਦਾ ਹੋਇਆ। ਉਸ ਦਿਨ ਉਹਨਾਂ ਨੇ ਖ਼ੁਦ ਕਿਹਾ ਕਿ ਬੁੱਤ ਪੂਜਾ ਨਹੀਂ, ਅੱਜ ਤਾਂ ਮੈਂ ਕਰਤਾਰ ਦੀ ਬੰਦਗੀ ਵਿਚ ਜੁੜਿਆ ਹਾਂ। ਭਗਤ ਧੰਨਾ ਜੀ ਦਾ ਪਹਿਲਾ ਸ਼ਬਦ ਆਉਂਦਾ ਹੈ-

*ਭ੍ਰਮਤ ਫਿਰਤ ਬਹੁ ਜਨਮ ਬਿਲਾਨੇ*

ਜਦੋਂ ਇਹ ਸ਼ਬਦ ਸੰਪੂਰਨ ਹੁੰਦਾ ਹੈ-

*ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥*

ਉਸ ਦੇ ਵਿਚਕਾਰ ਸ਼ਬਦ ਆਉਂਦਾ ਹੈ ਮਹਲਾ ੫॥ ਤੇ ਉਹ ਸ਼ਬਦ ਆਉਂਦਾ ਹੈ-

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*

(ਅੰਗ ੪੮੭)

ਕਈ ਵਾਰੀ ਮਨ ਵਿਚ ਆਇਆ ਕਿ ਬਾਣੀ ਭਗਤ ਧੰਨਾ ਜੀ ਦੀ ਤੇ ਇਥੇ ਮਹਲਾ ੫ ਗੁਰੂ ਅਰਜਨ ਸਾਹਿਬ ਜੀ ਦਾ ਸ਼ਬਦ ਕਿਉਂ ਆ ਗਿਆ ? ਹਾਲਾਂਕਿ ਭਗਤ ਬਾਣੀ ਦੇ ਅਨੇਕਾਂ ਸਲੋਕ ਅਜਿਹੇ ਹਨ ਜਿਨ੍ਹਾਂ ਦੇ ਅਰਥ ਕਰਦੇ ਹਨ। ਇਸ ਦਾ ਮਤਲਬ ਇਹ ਨਹੀਂ ਕਿ ਉਸ ਭਗਤ ਬਾਣੀ ਵਿਚ ਕੋਈ ਘਾਟ ਹੈ। ਗੁੰਝਲਾਂ ਨੂੰ ਖੋਲ੍ਹਣ ਦੇ ਲਈ ਮੇਰੀ ਸੱਚੀ ਸਰਕਾਰ ਨੇ ਕਈ ਸਲੋਕ ਬਾਣੀ ਵਿਚ ਭਗਤ ਬਾਣੀ ਨਾਲ ਦਰਜ ਕੀਤੇ ਹਨ। ਉਦਾਹਰਨ ਦੇ ਤੌਰ 'ਤੇ ਕਦੀ ਵੀ ਕੋਈ ਇਨਸਾਨ ਇਹ ਗੱਲ ਕਰੇ ਕਿ ਰੱਬ ਦਾ ਸਿਮਰਨ ਕਰਨ ਵਾਲਾ ਉਸਦੇ ਵਿਚ ਖ਼ੂਨ ਨਹੀਂ ਤੇ ਪੜ੍ਹੇ ਲਿਖੇ ਸਮਾਜ ਨੇ ਸਵੀਕਾਰ ਨਹੀਂ ਸੀ ਕਰਨਾ ਕਿ ਖ਼ੂਨ ਤੋਂ ਬਿਨਾਂ ਸਰੀਰ ਕਦੀ ਰਹਿ ਸਕਦਾ ਹੈ। ਜੇ ਖ਼ੂਨ ਘੱਟ ਜਾਏ ਤਾਂ ਬੰਦਾ ਤੜਫਣ ਲੱਗ ਪੈਂਦਾ ਹੈ ਤੇ ਬਾਬਾ ਫ਼ਰੀਦ ਨੇ ਕਹਿ ਦਿੱਤਾ-

*ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥*
*ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥*

(ਅੰਗ ੧੩੮੦)

ਜਿਹੜੇ ਸਾਈਂ ਵਿਚ ਰੱਤੇ ਹਨ, ਉਹਨਾਂ ਵਿਚ ਖ਼ੂਨ ਨਹੀਂ, ਪਰ ਮੇਰੇ ਗੁਰੂ ਅਮਰਦਾਸ ਜੀ ਨੇ ਨਾਲ ਇਸ ਘੁੰਡੀ ਨੂੰ ਖੋਲ੍ਹ ਦਿੱਤਾ। ਕਹਿਣ ਲੱਗੇ, ਅਸਲ ਵਿਚ ਭਗਤ ਜੀ ਦੇ ਬਚਨ ਸਮਝੀਏ ਕਿ ਖ਼ੂਨ ਤੋਂ ਬਿਨਾਂ ਤਨ ਨਹੀਂ ਰਹਿ ਸਕਦਾ ਪਰ ਬਾਬਾ ਫ਼ਰੀਦ ਕਹਿੰਦੇ ਹਨ ਕਿ ਜਿਹੜੇ ਸ਼ਹੁ ਦੇ ਰੰਗ ਵਿਚ ਰੱਤੇ ਹਨ, ਉਹਨਾਂ ਦੀ ਖ਼ੂਨ ਦੀ ਤਸੀਰ ਵਿਚ ਕਦੀ ਲਾਲਚ ਨਹੀਂ ਦਿੱਸਦਾ। ਬਾਬਾ ਜੀ ਨੇ ਨਾਲ ਹੀ ਕਹਿ ਦਿੱਤਾ, ਪਿਆਰਿਆ !

*ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥*
*ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥*

(ਅੰਗ ੧੩੮੦)

ਕਬੀਰ ਸਾਹਿਬ ਨੇ ਇਕ ਉਦਾਹਰਨ ਦਿੱਤੀ। ਕਹਿਣ ਲੱਗੇ ਕਿ ਲੋਕ ਮਰਦੇ ਪਏ ਹਨ, ਪਰ ਅੱਜ ਤੱਕ ਕਿਸੇ ਨੂੰ ਮਰਨਾ ਨਹੀਂ ਆਇਆ। ਉਹਨਾਂ ਦੇ ਬਚਨ ਹਨ-

*ਕਬੀਰ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ॥*
*ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥੧॥*

(ਅੰਗ ੫੫੫)

ਐਸੀ ਮਰਨੀ ਕੀ ਹੈ ? ਬਹੁਰ ਕਦੀ ਮਰੀਏ ਨਾ ? ਇਸ ਦਾ ਖੁਲਾਸਾ ਮੇਰੇ ਧੰਨ ਗੁਰੂ ਅਮਰਦਾਸ ਜੀ ਨੇ ਕੀਤਾ। ਕਹਿਣ ਲੱਗੇ, ਜੇ ਐਸੀ ਮਰਨੀ ਮਰਨਾ ਚਾਹੁੰਦਾ ਹੈਂ ਕਿ ਪਰਤ ਕੇ ਕਦੀ ਮਰਨਾ ਨਾ ਪਵੇ ਤਾਂ ਫਿਰ ਜ਼ਿੰਦਗੀ ਵਿਚ ਇਸ ਗੱਲ ਨੂੰ ਦ੍ਰਿੜ੍ਹ ਕਰ ਲੈ ਕਿ

*ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥*
*ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥*
*ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥*
*ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥*
*ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ॥ ੨ ॥*

(ਅੰਗ ੫੫੫)

ਜਿਹੜਾ ਮਰਨ ਤੋਂ ਪਹਿਲਾਂ ਜੀਉਂਦੇ ਜੀਅ ਮਰ ਜਾਏ, ਸੱਚ ਜਾਣਨਾ, ਇਹੋ ਜਿਹੀ ਮੌਤ ਮਰਨ ਤੋਂ ਬਾਅਦ ਪਰਤ ਕੇ ਮਰਨ ਦਾ ਡਰ ਕਦੀ ਵੀ ਨਹੀਂ ਰਹਿੰਦਾ। ਹੁਣ ਧੰਨਾ ਜੀ ਦਾ ਸ਼ਬਦ ਆਇਆ-

*ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥*

(ਅੰਗ ੪੮੭)

ਤੇ ਨਾਲ ਆ ਗਿਆ ਮਹਲਾ ੫ ਕਿਉਂ ? ਇਸ ਦਾ ਭਾਵ ਇਹ ਸੀ ਕਿ ਸਿੱਖਾ ! ਤੇਰੇ ਇਸ ਭਰਮ ਨੂੰ ਮੈਂ ਖ਼ਤਮ ਕਰ ਦੇਵਾਂ। ਮਤਾਂ ਤੂੰ ਭਗਤ ਜੀ ਦਾ ਸ਼ਬਦ ਪੜ੍ਹ ਕੇ ਇਸ ਦੁਬਿਧਾ ਵਿਚ ਪਿਆ ਰਹੇਂ ਕਿ ਪੱਥਰ ਨੂੰ ਪੂਜ ਕੇ ਸਾਈਂ ਮਿਲਿਆ। ਜਿਹੜੇ ਸੰਤ ਜਨਾਂ ਦੀ ਗੱਲ ਭਗਤ ਧੰਨਾ ਜੀ ਕਰਦੇ ਹਨ, ਆ ਮੈਂ ਤੈਨੂੰ ਉਹਨਾਂ ਸੰਤਾਂ ਦਾ ਵੇਰਵਾ ਦੇ ਦੇਵਾਂ। ਉਹ ਸੰਤ ਜਨ ਕੌਣ ਸਨ ? ਕਹਿਣ ਲੱਗੇ-

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥*
*ਰਵੀਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥*

(ਅੰਗ ੪੮੭)

ਅਸੀਂ ਕਹੀ ਜਾਈਏ ਕਿ ਸ਼ਰਧਾ ਚਾਹੀਦੀ ਹੈ, ਜਿਸ ਉੱਪਰ ਮਰਜ਼ੀ ਸ਼ਰਧਾ ਬਣ ਜਾਏ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਵਾਲਿਉ ! ਸ਼ਰਧਾ ਚਾਹੀਦੀ ਹੈ ਪਰ ਇਕ ਗੱਲ ਚੇਤੇ ਰੱਖਿਉ, ਅੰਨ੍ਹੇ ਉੱਪਰ ਭਰੋਸਾ ਕਰਕੇ ਨਾ ਚਲਿਉ। ਕੀ ਅੰਨ੍ਹੇ 'ਤੇ ਸ਼ਰਧਾ ਰੱਖ ਕੇ ਕਦੀ ਮੰਜ਼ਿਲ ਮਿਲ ਜਾਏਗੀ ?

ਸੁਆਮੀ ਰਾਮ ਕ੍ਰਿਸ਼ਨ ਪਰਮ ਹੰਸ ਨੂੰ ਵਿਵੇਕਾ ਨੰਦ ਮਿਲੇ। ਉਹ ਹਰ ਗੱਲ ਉੱਪਰ ਤਰਕ ਕਰਦੇ ਸਨ। ਇਕ ਦਿਨ ਉਹਨਾਂ ਨੇ ਸੁਆਮੀ ਰਾਮ ਕ੍ਰਿਸ਼ਨ ਦੇ ਸਾਹਮਣੇ ਖਲੋ ਕੇ ਇਹ ਸ਼ਬਦ ਕਹਿ ਦਿੱਤੇ ਕਿ ਦੁਨੀਆਂ ਸਾਇੰਸ ਦੇ ਆਧਾਰ 'ਤੇ ਜੀਵਨ ਜੀਅ ਰਹੀ ਹੈ। ਜੋ ਕੁਝ ਤੁਸੀਂ ਕਰ ਰਹੇ ਹੋ, ਇਹ ਅੰਧ-ਵਿਸ਼ਵਾਸ ਹੈ। ਸੁਆਮੀ ਰਾਮ ਕ੍ਰਿਸ਼ਨ ਜੀ ਨੇ ਬਹੁਤ ਸੋਹਣੀ ਗੱਲ ਕਹੀ। ਉਹ ਕਹਿਣ ਲੱਗੇ ਕਿ ਧਰਮ ਹੋਤਾ ਹੀ ਅੰਧ ਵਿਸ਼ਵਾਸ ਹੈ। ਪਰ ਏਕ ਬਾਤ ਯਾਦ ਰਖਨਾ ਕਿ ਅੰਧੇ ਉੱਪਰ ਕਭੀ ਵਿਸ਼ਵਾਸ ਨਾ ਕਰਨਾ। ਜੇ ਅਸੀਂ ਕਹਿੰਦੇ ਹਾਂ ਸ਼ਰਧਾ ਚਾਹੀਦੀ ਹੈ ਤਾਂ ਗੁਰੂ ਜੀ ਕਹਿੰਦੇ ਹਨ-

*ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥*

(ਅੰਗ ੯੫੧)

ਜੇ ਪਿੱਛੇ ਤੁਰਨ ਵਾਲੇ ਕਹਿਣ ਸਾਡੀ ਤਾਂ ਸ਼ਰਧਾ ਬਣੀ ਹੈ ਤਾਂ ਮੇਰੇ ਗੁਰੂ ਅਰਜਨ ਸਾਹਿਬ ਕਹਿਣ ਲੱਗੇ ਕਿ ਨਹੀਂ ਪਿਆਰਿਆ ! ਭਗਤ ਧੰਨੇ ਨੇ ਇਹਨਾਂ ਮਹਾਂਪੁਰਸ਼ਾਂ ਦੇ ਜੀਵਨ ਨੂੰ ਸੁਣਿਆ, ਇਹਨਾਂ ਦੀ ਕਮਾਈ ਨੂੰ ਸੁਣਿਆ, ਇਹਨਾਂ ਦੀ ਪ੍ਰਾਪਤੀ ਨੂੰ ਸੁਣਿਆ ਤੇ ਸੱਚ ਜਾਣੋ, ਜਿੰਨੇ ਭਗਤ ਗਿਣੇ ਹਨ ਉਸ ਸਮੇਂ ਦੇ ਸਮਾਜ ਦੇ ਵਿਚ, ਇਹ ਸ਼ੂਦਰ ਕਹੇ ਗਏ ਤੇ ਧੰਨੇ ਦੇ ਮਨ ਵਿਚ ਆਇਆ ਕਿ ਮਨਾ ! ਜੇ ਕੱਪੜੇ ਰੰਗਣ ਵਾਲਾ ਗੋਬਿੰਦ ਦਾ ਰੂਪ ਹੋ ਗਿਆ, ਕੱਪੜੇ ਬੁਨਣ ਵਾਲਾ ਲੱਖਾਂ ਦਾ ਹੋ ਗਿਆ, ਜੇ ਚਮੜੇ ਦਾ ਕੰਮ ਕਰਨ ਵਾਲਾ, ਮਰੇ ਪਸ਼ੂ ਢੋਣ ਵਾਲਾ ਭਗਤ ਹੋ ਗਿਆ, ਤਾਂ ਛੱਡ ਦੇ ਦੁਨੀਆਂ ਦੇ ਭਰਮ-

*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥*

(ਅੰਗ ੪੮੮)

ਗੁਰੂ ਅਰਜਨ ਸਾਹਿਬ ਨੇ ਕਿਹਾ ਕਿ ਇਸ ਗੱਲ ਨੂੰ ਸੁਣ ਕੇ ਧੰਨਾ ਭਗਤੀ ਕਰਨ ਲੱਗਾ। ਬਾਬੇ ਨੇ ਅੰਤਲੇ ਸਮੇਂ ਸੋਹਿਲਾ ਗਾਇਆ। ਹਜ਼ੂਰ ਨੇ ਕਿਹਾ, ਰੱਬ ਰੋਜ਼ ਜੀਵਾਂ ਨੂੰ ਸਾਂਭਦਾ ਹੈ। ਅਸੀਂ ਭੁਲੇਖੇ ਵਿਚ ਰਹਿੰਦੇ ਹਾਂ ਕਿ ਅਸੀਂ ਆਪਣੀ ਰੋਜ਼ੀ ਨੂੰ ਪੈਦਾ ਕਰਨ ਵਾਲੇ ਆਪ ਹਾਂ। ਭਗਤ ਧੰਨਾ ਜੀ ਨੇ ਪਹਿਲਾ ਬਚਨ ਕਿਹਾ ਕਿ ਦੇਖ ਮਨਾ ! ਪ੍ਰਮਾਤਮਾ ਜੀਵਾਂ ਨੂੰ ਇਸ ਤਰ੍ਹਾਂ ਸਾਂਭਦਾ ਹੈ ਕਿ ਜਦੋਂ ਤੂੰ ਮਾਤਾ ਦੇ ਉਦਰ ਵਿਚ ਨਿਵਾਸ ਕੀਤਾ ਤਾਂ ਤੂੰ ਬਿਲਕੁਲ ਸੂਖਸ਼ਮ ਜਿਹਾ ਇਕ ਸੈੱਲ ਸੀ। ਨਾ ਤੇਰੇ ਕੋਲ ਜ਼ਬਾਨ, ਨਾ ਤੇਰੇ ਕੋਲ ਹੱਥ-ਪੈਰ, ਇਥੋਂ ਤੱਕ ਆਦਮੀ ਨੂੰ ਪਤਾ ਨਹੀਂ ਕਿ ਜਿਸ ਕੁੱਖ ਵਿਚ ਮੈਂ ਪੱਲਦਾ ਪਿਆ ਹਾਂ, ਮੇਰੀ ਮਾਂ ਕਿਹੋ ਜਿਹੀ ਹੈ।

ਪ੍ਰਮਾਤਮਾ ਨੇ ਉਸ ਪਾਣੀ ਦੀ ਪੋਟਲੀ ਵਿਚ ਤੈਨੂੰ ਰੋਟੀ ਦਿੱਤੀ। ਅਸੀਂ ਤਰਕ ਕਰ ਸਕਦੇ ਹਾਂ ਕਿ ਮਾਤਾ ਦੇ ਉਦਰ ਵਿਚ ਮਾਂ ਖ਼ੁਰਾਕ ਖਾਏ ਤਾਂ ਬੱਚੇ ਨੂੰ ਰਿਜ਼ਕ ਮਿਲਿਆ ਅਤੇ ਭਗਤ ਧੰਨਾ ਜੀ ਨੇ ਅਗਲੀ ਉਦਾਹਰਨ ਦਿੱਤੀ ਕਿ ਮਾਤਾ ਦੇ ਉਦਰ ਵਿਚ ਤਾਂ ਠੀਕ ਹੈ ਕਿ ਬੱਚੇ ਨੂੰ ਰੋਟੀ ਮਾਂ ਦੇ ਰਾਹੀਂ ਮਿਲੀ, ਪਰ ਕਦੀ ਤੂੰ ਝਾਤੀ ਮਾਰ ਕੇ ਦੇਖ, ਜਦੋਂ ਕਾਦਰ ਦੀ ਬਣਾਈ ਹੋਈ ਕੁਦਰਤ ਵਿਚ ਕੋਈ ਮਾਂ ਆਪਣੇ ਬੱਚਿਆਂ ਨੂੰ ਛੱਡ ਕੇ ਸੈਂਕੜੇ ਕੋਹ ਦੂਰ ਚਲੀ ਜਾਏ ਤਾਂ ਰੱਬ ਮਾਂ ਦੀ ਦੂਰੀ ਵਿਚੋਂ ਵੀ ਬੱਚੇ ਨੂੰ ਰੋਟੀ ਦੇ ਦਿੰਦਾ ਹੈ। ਮਹਾਰਾਜ ਇਹ ਕਿਵੇਂ ? ਸਾਹਿਬ ਨੇ ਉਦਾਹਰਣ ਦਿੱਤਾ ਕਿ ਚਿੜੀ ਆਪਣੇ ਬੱਚੇ ਛੱਡ ਕੇ ਸੈਂਕੜੇ ਕੋਹ ਦੂਰ ਚਲੀ ਗਈ। ਮਾਂ ਪੁੱਤਰ ਦੇ ਬਿਲਕੁਲ ਸੰਗ ਨਹੀਂ। ਬੱਚੇ ਕਿਤੇ ਤੇ ਮਾਂ ਕਿਤੇ, ਪਰ ਜਦੋਂ ਮਾਂ ਨੇ ਆਪਣੀ ਚੁੰਝ ਵਿਚ ਦਾਣਾ ਪਾਇਆ ਤੇ ਬੱਚੇ ਦਾ ਚਿੰਤਨ ਕੀਤਾ ਤਾਂ ਮਾਂ ਦੀ ਯਾਦ ਵਿਚੋਂ ਹੀ ਮੱਚ ਜਾਣੀ, ਬੱਚੇ ਨੂੰ ਖ਼ੁਰਾਕ ਮਿਲ ਗਈ। ਗੁਰਮੁਖਾ ! ਉੱਡਣ ਵਾਲੇ ਪਰਿੰਦਿਆਂ ਨੂੰ ਵੀ ਉਹ ਰੋਜ਼ੀ ਦਿੰਦਾ ਹੈ। ਇਥੇ ਬਸ ਨਹੀਂ, ਕਹਿਣ ਲੱਗੇ ਭੋਲਿਆ ! ਪੱਥਰ ਚਾਰ ਚੁਫੇਰਿਉਂ ਬਿਲਕੁਲ ਬੰਦ ਹੈ, ਅੰਦਰ ਹਵਾ ਵੀ ਪ੍ਰਵੇਸ਼ ਨਹੀਂ ਕਰਦੀ। ਪ੍ਰਮਾਤਮਾ ਪੱਥਰ ਵਿਚ ਬੈਠੇ ਕੀੜਿਆਂ ਨੂੰ ਵੀ ਸੰਭਾਲਦਾ ਪਿਆ ਹੈ। ਭਗਤ ਧੰਨਾ ਜੀ ਕਹਿਣ ਲੱਗੇ-

*ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥੧॥ਰਹਾਉ॥*
*ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥ ੧॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥ ੨॥*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥ ੩॥*

(ਅੰਗ ੪੮੮)

ਅੰਤਲੇ ਸਮੇਂ ਕਿਹਾ, ਸਿੱਖੋ ! ਭਰੋਸਾ ਕਰਿਉ, ਰੱਬ ਤੋਂ ਬਿਨਾਂ ਕਿਸੇ ਦਾ ਸੋਹਿਲਾ ਨਾ ਗਾਇਉ, ਕਿਉਂਕਿ ਜੇ ਰੱਬ ਨੇ ਰੋਜ਼ੀ ਨਾ ਦਿੱਤੀ ਤਾਂ ਦੁਨੀਆਂ ਦਾ ਕੋਈ ਵੀ ਇਨਸਾਨ ਤੁਹਾਨੂੰ ਰਿਜ਼ਕ ਨਹੀਂ ਦੇ ਸਕੇਗਾ। ਅਸੀਂ ਕਹਿੰਦੇ ਹਾਂ ਕਿ ਫਲਾਨੇ ਬੰਦੇ ਨੇ ਮੇਰੇ ਹੱਕ ਦੀ ਰੋਟੀ ਖੋਹ ਲਈ। ਮੈਂ ਇਕ ਬੇਨਤੀ ਕਰਦਾ ਹੁੰਦਾ ਹਾਂ ਕਿ ਯਤੀਮ ਬੱਚਾ ਬੈਠਾ ਹੋਵੇ ਤਾਂ ਕਾਂ ਹੱਥ ਵਿਚ ਫੜੀ ਹੋਈ ਬੁਰਕੀ ਨੂੰ ਖੋਹ ਕੇ ਲੈ ਜਾਏਗਾ, ਪਰ ਜਿਹੜੀ ਮੱਥੇ ਦੀ ਲਿਖੀ ਹੈ, ਕਾਂ ਕਦੀ ਵੀ ਖੋਹ ਕੇ ਨਹੀਂ ਲਿਜਾ ਸਕਦਾ। ਤਾਕਤ ਵਾਲਾ ਜ਼ੋਰ ਪਾ ਕੇ ਥਾਲੀ ਤਾਂ ਖੋਹ ਸਕੇਗਾ, ਪਰ ਜੋ ਕੁਝ ਪ੍ਰਮਾਤਮਾ ਨੇ ਮਸਤਕ ਵਿਚ ਲਿਖ ਦਿੱਤਾ ਹੈ, ਕਿਸੇ ਦੀ ਕੀ ਤਾਕਤ ਕਿ ਉਸ ਰੋਜ਼ੀ ਨੂੰ ਕੋਈ ਖੋਹ ਸਕੇ। ਸਾਹਿਬ ਕਹਿਣ ਲੱਗੇ-

*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥*

(ਅੰਗ ੪੮੮)

ਬਾਬੇ ਨਾਨਕ ਨੇ ਫਿਰ ਅਗਲਾ ਬਚਨ ਕਿਹਾ ਕਿ ਜਿਹੜਾ ਦਾਤਾ ਤੈਨੂੰ ਰਿਜ਼ਕ ਦਿੰਦਾ ਹੈ, ਇਕ ਗੱਲ ਚੇਤੇ ਰੱਖੀਂ, ਉਸ ਦੀ ਦਿੱਤੀ ਹੋਈ ਦਾਤ ਦਾ ਵੀ ਅੰਤ ਨਹੀਂ ਤਾਂ ਉਸ ਦਾਤਾਰ ਦਾ ਅੰਤ ਕਿਵੇਂ ਪਾ ਲਵੇਂਗਾ। ਇਸ ਤੋਂ ਅੱਗੇ ਕਿਹਾ ਸੰਬਤ ਤੇ ਕਿਹੋ ਜਿਹਾ ਬੈਰਾਗਮਈ ਸਮਾਂ ਹੋਵੇਗਾ ਜਦੋਂ ਧੰਨ ਗੁਰੂ ਨਾਨਕ ਸਾਹਿਬ ਪਿਆਨਾ ਕਰਨ ਲੱਗੇ ਹਨ। ਹੁਣ ਇਥੇ ਭਾਵੇਂ ਅਸੀਂ ਕਹਿ ਦੇਵਾਂਗੇ ਕਿ ਸਿੱਖ ਰੋਂਦਾ ਨਹੀਂ, ਪਰ ਜਿਸ ਗੁਰੂ ਨਾਲ ਪਿਆਰ ਹੈ, ਉਸ ਦੇ ਲਈ ਕਹਿ ਵੀ ਦਿੰਦਾ ਹੈ-

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥*

(ਅੰਗ ੮੩)

ਹਜ਼ੂਰ ਨੇ ਕਿਹਾ ਸੋਹਿਲਾ। ਹੁਣ ਇਥੇ ਸੋਹਿਲੇ ਦੀ ਮੈਂ ਇਕ ਉਦਾਹਰਨ ਹੋਰ ਦੇ ਦੇਵਾਂ। ਇਸ ਦੇ ਅਰਥਾਂ ਨੂੰ ਸਮਝਣ ਲਈ ਸਾਨੂੰ ਇਕ ਪੇਂਡੂ ਰਸਮ ਸਮਝਣੀ ਪਵੇਗੀ। ਜਦੋਂ ਬੱਚੀ ਦਾ ਜਨਮ ਹੁੰਦਾ ਹੈ ਤਾਂ ਆਮ ਲੋਕ ਇਹ ਸ਼ਬਦ ਵਰਤਦੇ ਹਨ ਕਿ ਇਹ ਧੀ ਬੇਗਾਨੀ ਹੈ। ਮੈਂ ਕਹਿੰਦਾ ਹਾਂ ਕਿ ਬਾਬਾ ਨਾਨਕ ਜੀ ! ਜਦੋਂ ਤੁਸੀਂ ਬਚਨ ਉਚਾਰਨ ਕੀਤੇ, ਉਦੋਂ ਆਪਣੀ ਤੋਂ ਵੱਡੀ ਭੈਣ ਨੂੰ ਬੇਬੇ ਕਿਹਾ, ਪਰ ਜਿਸ ਨੇ ਧੀ ਨੂੰ ਜਨਮ ਤੋਂ ਪਹਿਲਾਂ ਹੀ ਖ਼ਤਮ ਕਰ ਦੇਣਾ ਹੈ, ਉਸਨੂੰ ਕੀ ਪਤਾ ਲੱਗੇਗਾ ਕਿ ਸੋਹਿਲੇ ਦੇ ਅਰਥ ਕੀ ਹੁੰਦੇ ਹਨ।

ਅੰਤਲਾ ਸਮਾਂ ਆਇਆ ਤੇ ਉਥੇ ਹਜ਼ੂਰ ਨੇ ਉਦਾਹਰਨ ਕਮਾਲ ਦੀ ਲਈ। ਉਹ ਕਹਿੰਦੇ ਹਨ ਕਿ ਬੱਚੀ ਘਰ ਜਨਮ ਲੈਂਦੀ ਹੈ ਤਾਂ ਅਸੀਂ 2 ਸਾਲ ਬਾਅਦ ਕਹਿੰਦੇ ਹਾਂ ਕਿ ਧੀ ਨੇ ਇਕ ਦਿਨ ਆਪਣੇ ਘਰ ਚਲੇ ਜਾਣਾ ਹੈ। ਕਹਿਣ ਲੱਗੇ, ਇਸ ਧੀ ਨੂੰ ਇਕੱਲਾ ਨਾ ਕਹਿ, ਆਪਣੀ ਜਿੰਦ ਵੱਲ ਵੀ ਝਾਤੀ ਮਾਰ। ਧੀ ਨੇ ਤਾਂ 18 ਸਾਲ ਬਾਅਦ ਚਲੇ ਜਾਣਾ ਹੈ ਤੇ ਚੇਤੇ ਰੱਖ, ਇਸ ਜਿੰਦ ਨੇ, ਜਿਹੜੀ ਤੇਰੇ ਸਰੀਰ ਵਿਚ ਵਿਚਰਦੀ ਹੈ, ਇਕ ਦਿਨ ਇਸਨੇ ਵੀ ਤੇਰੇ ਘਰ ਨੂੰ ਛੱਡ ਕੇ ਚਲੀ ਜਾਣਾ ਹੈ। ਜਦੋਂ ਬੱਚੀ ਨੇ ਜਵਾਨੀ ਦੀ ਦਹਿਲੀਜ਼ 'ਤੇ ਪੈਰ ਰੱਖਿਆ ਤਾਂ ਮਾਂ-ਬਾਪ ਨੇ ਵਰ ਲੱਭਿਆ। ਉਸ ਤੋਂ ਬਾਅਦ ਸਾਲ ਮੁਕੱਰਰ ਕਰਨਾ। ਜਦੋਂ ਸਾਲ ਆਉਣਾ ਫਿਰ ਮਹੀਨਾ ਨਿਸ਼ਚਿਤ ਕੀਤਾ ਜਾਣਾ। ਮਹੀਨੇ ਦੇ ਵਿਚ ਫਿਰ ਦਿਨ ਮੁਕੱਰਰ ਕੀਤਾ ਜਾਣਾ, ਤਾਰੀਖ਼ ਨਿਸ਼ਚਿਤ ਕੀਤੀ ਜਾਣੀ। ਉਸ ਦੇ ਨਾਲ ਦਿਨ ਦਾ ਸਮਾਂ ਵੀ ਮੁਕੱਰਰ ਕਰ ਦੇਣਾ। ਕਹਿਣ ਲੱਗੇ ਸਿੱਖੋ ! ਧੀ ਦੇ ਜਨਮ ਤੋਂ ਬਾਅਦ ਕੁਝ ਸਾਲ ਲੰਘ ਜਾਣ ਤਾਂ ਅਸੀਂ ਵਰ ਲੱਭਦੇ ਹਾਂ, ਪਰ ਮੇਰੇ ਸਿੱਖੋ ! ਚੇਤੇ ਰੱਖਿਉ, ਜਿੰਦ ਦਾ ਵਰ ਤਾਂ ਉਸ ਦਿਨ ਹੀ ਲੱਭਿਆ ਗਿਆ ਸੀ ਜਿਸ ਦਿਨ ਇਸ ਦਾ ਜਨਮ ਹੋਇਆ। ਇਸ ਦਾ ਵਰ ਮੌਤ ਸੀ। ਧੀ ਦਾ ਵਰ ਤਾਂ ਜਨਮ ਤੋਂ ਬਾਅਦ, ਕੁਝ ਸਾਲਾਂ ਤੋਂ ਬਾਅਦ ਲੱਭਿਆ, ਪਰ ਜਿੰਦ ਦਾ ਵਰ ਤਾਂ ਜਨਮ ਤੋਂ ਹੀ ਮੁਕੱਰਰ ਹੋ ਗਿਆ।

ਦੂਜੀ ਬੇਨਤੀ, ਕਹਿਣ ਲੱਗੇ, ਜਦੋਂ ਉਹ ਦਿਨ ਆਇਆ ਤੇ ਬੱਚੀ ਲਈ ਸਾਲ ਤੇ ਦਿਨ ਮੁਕੱਰਰ ਕੀਤਾ ਪਰ ਭੌਲਿਆ ! ਤੇਰੇ ਜਨਮ ਤੋਂ ਪਹਿਲਾਂ ਹੀ ਤੇਰਾ ਸਾਲ, ਤੇਰਾ ਮਹੀਨਾ, ਤੇਰੇ ਦਿਨ ਨਿਸ਼ਚਿਤ ਹਨ। ਜਦੋਂ ਬੱਚੀ ਨੂੰ ਵਿਆਹ ਤੋਂ ਪਹਿਲਾਂ ਮਾਹੀਏ ਪਾਉਂਦੇ ਹਨ ਤਾਂ ਉਸ ਵੇਲੇ ਪਰਿਵਾਰ ਦੇ ਅੰਦਰ ਦੋ ਤਰ੍ਹਾਂ ਦੇ ਗੀਤ ਗਾਏ ਜਾਂਦੇ ਹਨ। ਬੱਚੀ ਦੇ ਕੋਲ ਉਸਦੇ ਰਿਸ਼ਤੇਦਾਰ ਆਏ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਉਸ ਵੇਲੇ ਸੋਹਿਲਾ ਸ਼ੁਰੂ ਹੋ ਗਿਆ। ਮੰਗਲਮਈ ਗੀਤ ਹੈ। ਗੁਰੂ ਸਾਹਿਬ ਨੇ ਮੌਤ ਨਾਲ ਵੀ ਸੋਹਿਲਾ ਮੰਗਲਮਈ ਗੀਤ ਕਿਹਾ ਹੈ। ਕਿਉਂਕਿ ਪਿਆਰੇ ਦੇ ਘਰ ਵਿਚ ਜਾਣਾ ਹੋਵੇ ਤਾਂ ਸੋਹਿਲਾ ਹੀ ਗਾਇਆ ਜਾਂਦਾ ਹੈ ਤੇ ਬਾਬੇ ਨਾਨਕ ਦੇ ਘਰ ਸਿੱਖ ਦਾ ਸਰੀਰ ਛੱਡਣਾ ਹੋਵੇ ਤਾਂ ਉਦੋਂ ਸੋਹਿਲਾ ਗਾਇਆ ਜਾਂਦਾ ਹੈ। ਉਥੇ ਬਾਬਾ ਜੀ ਨੇ ਕਿਹਾ ਸਿੱਖੇ ! ਇਕ ਬੱਚੀ ਡੋਲੀ ਵਿਚ ਜਾਏ ਤਾਂ ਉਹ ਪ੍ਰੋਹਣੀ ਬਣ ਕੇ ਘਰ ਫੇਰਾ ਪਾ ਜਾਂਦੀ ਹੈ, ਪਰ ਆਪਣੀ ਜਿੰਦ ਨੂੰ ਪੁੱਛ ਕੇ ਦੇਖ ਮਨਾ ! ਜਿਸ ਦੀ ਇਕ ਵਾਰੀ ਅਰਥੀ ਉੱਠ ਜਾਏ, ਉਹ ਤਾਂ ਪ੍ਰੋਹਣੀ ਬਣ ਕੇ ਵੀ ਕਦੀ ਫੇਰਾ ਨਹੀਂ ਪਾਉਂਦੀ।

ਹਜ਼ੂਰ ਨੇ ਕਿਹਾ ਸੋਹਿਲਾ ਗਾਉ। ਸੰਬਤਿ, ਸੰਬਤਿ ਦਾ ਅੱਖਰੀ ਅਰਥ ਹੈ ਸਾਹਾ। ਸਾਹਾ ਦਾ ਅੱਖਰੀ ਅਰਥ ਹੈ ਮੌਤ ਵਾਲਾ ਦਿਨ।

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥*

(ਕੀਰਤਨ ਸੋਹਿਲਾ)

ਮਿਲ ਕੇ ਤੇਲ ਪਾਉ ਤੇ ਅਰਦਾਸ ਕਰੋ। ਕੌਣ ਅਰਦਾਸ ਕਰਨ ?

*ਦੇਹੁ ਸਜਣ ਅਸੀਸੜੀਆ*

ਹੁਣ ਅਰਦਾਸ ਅਸੀਂ ਕਰਦੇ ਹਾਂ। ਅਰਦਾਸ ਦੇ ਕੀ ਅਰਥ ਹਨ ? ਅਰਦਾਸ ਚਾਰ ਅੱਖਰਾਂ ਨਾਲ ਬਣਿਆ ਹੈ—ਅ, ਰ, ਦ ਤੇ ਸ। 112 ਵਾਰੀ ਇਸ ਪਾਵਨ ਪਵਿੱਤਰ ਸ਼ਬਦ ਦੀ ਵਰਤੋਂ ਬਾਣੀ ਵਿਚ ਕੀਤੀ ਗਈ ਹੈ। ਅਸੀਂ ਕਹਿੰਦੇ ਹਾਂ ਕਿ ਅਰਦਾਸ ਦੇ ਅਰਥ ਬੇਨਤੀ ਹਨ। ਨਹੀਂ, ਇਹ ਪਰਿਆਵਾਚੀ ਅਰਥ ਹਨ। ਅਰਦਾਸ ਅੱਖਰਾਂ ਦੀ ਬਣਤਰ ਦਾ ਨਾਮ ਨਹੀਂ, ਅਰਦਾਸ ਅੰਦਰ ਦੀ ਪੁਕਾਰ ਦਾ ਨਾਮ ਹੈ। 'ਅ' ਦਾ ਅਰਥ ਹੈ ਅੰਤਰਜਾਮੀ। ਅਰਦਾਸ ਕਰਨ ਵਾਲਿਆ ! ਮਤਾਂ ਝੂਠੇ ਸ਼ਬਦ ਵਰਤੀ ਜਾਏਂ ਕਿ ਮੈਨੂੰ ਨਾਮ ਚਾਹੀਦਾ ਹੈ, ਮੈਨੂੰ ਸਿੱਖੀ ਚਾਹੀਦੀ ਹੈ ਪਰ ਅੰਦਰ ਤੇਰਾ ਕਹੇ ਕਿ ਧਨ ਚਾਹੀਦਾ ਹੈ। ਅੱਖਰ ਬੋਲਣ ਤੋਂ ਪਹਿਲਾਂ, ਅਰਦਾਸ ਕਰਨ ਤੋਂ ਪਹਿਲਾਂ ਚੇਤੇ ਰੱਖੀਂ, ਰੱਬ ਤੇਰੇ ਅੱਖਰਾਂ ਤੋਂ ਥੱਲੇ ਛੁਪੇ ਹੋਏ ਤੇਰੇ ਫੁਰਨਿਆਂ ਨੂੰ ਸਮਝਦਾ ਹੈ। ਅੱਗੇ ਸ਼ਬਦ ਆਉਂਦਾ ਹੈ 'ਰ'। ਹੁਣ ਅਸੀਂ ਕਹਾਂਗੇ ਅੰਤਰਜਾਮੀ। ਅੱਜ ਲੋਕ ਅਨੇਕਾਂ ਹਨ ਜਿਹੜੇ ਅੰਤਰਜਾਮਤਾ ਨਾਲ ਦੱਸ ਦਿੰਦੇ ਹਨ ਕਿ ਤੇਰੇ ਅੰਦਰ ਕੀ ਹੈ ਤੇ ਰੱਬ ਦਾ ਇਹੀ ਗੁਣ ਹੈ ਅੰਤਰਜਾਮੀ ? ਕੇਵਲ ਅੰਤਰਜਾਮੀ ਨਹੀਂ, 'ਰ' ਦਾ ਅੱਖਰੀ ਅਰਥ ਹੈ ਜਿਸ ਦਿਨ ਤੇਰਾ ਕੋਈ ਵੀ ਸਹਾਰਾ ਨਾ ਬਣਿਆ, 'ਰ' ਕਹਿ ਰਿਹਾ ਹੈ ਰੱਬ ਤੋਂ ਬਿਨਾਂ ਰੱਖਵਾਲਾ ਕੋਈ ਨਹੀਂ। ਅਰਦਾਸ ਕਰਨ ਵਾਲਿਆ ! ਓਟ ਰੱਬ ਦੀ ਲਈਂ, ਕਿਉਂਕਿ ਉਹ

ਰੱਖਵਾਲਾ ਵੀ ਬਣ ਜਾਂਦਾ ਹੈ। ਉਸ ਤੋਂ ਅੱਗੇ ਅੱਖਰ ਆਉਂਦਾ ਹੈ 'ਦਾ'। 'ਦਾ' ਦਾ ਅੱਖਰੀ ਅਰਥ ਹੈ ਕਿ ਤੈਨੂੰ ਦਾਤਾਂ ਦੀ ਲੋੜ ਪੈਣੀ ਹੈ। ਰੱਬ ਵਰਗਾ ਦਾਤਾ ਕੋਈ ਨਹੀਂ, ਕਿਉਂਕਿ-

*ਦਦਾ ਦਾਤਾ ਏਕੁ ਹੈ*

(ਅੰਗ ੨੫੭)

ਚੌਥਾ ਅੱਖਰ ਹੈ 'ਸ'। 'ਸ' ਦਾ ਅਰਥ ਹੈ ਮਨਾ! ਜਿਸ ਦਿਨ ਇਕ ਇਕ ਸਹਾਰਾ ਮੁੱਕਦਿਆਂ-ਮੁੱਕਦਿਆਂ ਤੇਰੇ ਤਨ ਦਾ ਸਹਾਰਾ ਵੀ ਤੇਰਾ ਸਾਥ ਛੱਡ ਗਿਆ। 'ਸ' ਦਾ ਅਰਥ ਹੈ ਜਿੰਦ ਦਾ ਸਹਾਰਾ ਵੀ ਪ੍ਰਮਾਤਮਾ ਬਣੇਗਾ। ਸੱਚ ਜਾਣੋ, ਅਸੀਂ ਤਿੰਨ ਹੀ ਦਾਤਾਂ ਮੰਗਦੇ ਹਾਂ। 'ਦਾ' ਦੇ ਰਾਹੀਂ ਦਾਤਾਂ ਮੰਗਦੇ ਹਾਂ, 'ਰ' ਦੇ ਰਾਹੀਂ ਰਖਵਾਲੀ ਮੰਗਦੇ ਹਾਂ ਤੇ 'ਸ' ਦੇ ਰਾਹੀਂ ਰੱਬ ਦਾ ਸਹਾਰਾ ਮੰਗਦੇ ਹਾਂ। ਹਜ਼ੂਰ ਨੇ ਕਿਹਾ-

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥*
*ਦੇਹੁ ਸਜਣ ਅਸੀਸੜੀਆ*

ਸਜਣ ਦਾ ਅਰਥ ਕੀ ਹੈ ? ਅਸੀਂ ਆਮ ਤੌਰ 'ਤੇ ਅਰਥ ਕਰਦੇ ਹਾਂ ਕਿ ਜਦੋਂ ਭੋਗ ਪੈਂਦਾ ਹੈ ਤਾਂ ਜਿਹੜੇ ਰਿਸ਼ਤੇਦਾਰ ਸੱਦੇ ਹਨ, ਉਨ੍ਹਾਂ ਨੂੰ ਕਹਿੰਦੇ ਹਾਂ ਕਿ ਆਉ ਜੀ ਸੱਜਣੋ, ਅਰਦਾਸ ਕਰੋ। ਗੁਰਮੁਖੋ ! ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਦੇਖੋ ਕਿਹੜੇ ਸੱਜਣ ਦੀ ਅਰਦਾਸ ਸੁਣੀ ਜਾਂਦੀ ਹੈ ? ਗੁਰਮੁਖੋ ! ਉਸ ਸੱਜਣ ਦੀ ਅਸੀਸ ਸੁਣੀ ਜਾਂਦੀ ਹੈ, ਜਿਸ ਦੀ ਅਸੀਸ ਨੂੰ ਰੱਬ ਵੀ ਕਦੀ ਮੋੜੇ ਨਾ। ਉਹ ਕਿਹੜਾ ਸੱਜਣ ਹੈ ? ਜਿਸਨੂੰ ਸਾਹਿਬ ਨੇ ਕਿਹਾ-

*ਜਾ ਕਾ ਕਹਿਆ ਦਰਗਹ ਚਲੈ॥*

(ਅੰਗ ੧੮੬)

ਕਿਹੜਾ ਸੱਜਣ ?-

*ਨਾਨਕ ਦਾਸ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*

(ਅੰਗ ੬੮੧)

ਕਿਹੜਾ ਸੱਜਣ ?

*ਓਇ ਸਾਜਨ ਓਇ ਮੀਤ ਪਿਆਰੇ॥ ਜੋ ਹਮ ਕਉ ਹਰਿ ਨਾਮੁ ਚਿਤਾਰੇ॥*

(ਅੰਗ ੭੩੯)

ਹਜ਼ੂਰ ਕਹਿਣ ਲੱਗੇ-

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥*

(ਕੀਰਤਨ ਸੋਹਿਲਾ)

ਅੱਜ ਕਹਿਣ ਲੱਗੇ, ਸਿੱਖੋ ! ਤੁਸੀਂ ਨੇਤਰ ਭਰੀ ਬੈਠੇ ਹੋਵੋਗੇ। ਕਹਿਣ ਲੱਗੇ ਕਿਹੜਾ ਘਰ ਹੈ ਜਿਸ ਦੇ ਵਿਚ ਮੌਤ ਦੀ ਚਿੱਠੀ ਨਹੀਂ ਆਈ।

*ਘਰਿ ਘਰਿ ਏਹੁ ਪਾਹੁਚਾ*

ਪਾਹੁਚਾ ਦਾ ਅਰਥ ਹੈ ਪੋਚਾ ਆਉਣਾ। ਪੋਚਾ ਆਉਣਾ ਦਾ ਅੱਖਰੀ ਅਰਥ ਹੈ ਸਾਹਾ ਚਿੱਠੀ ਆਉਣੀ। ਕਿਹੜਾ ਘਰ ਹੈ ਜਿਸ ਵਿਚ ਸਾਹਾ ਚਿੱਠੀ ਨਹੀਂ ਆਈ।

*ਘਰਿ ਘਰਿ ਏਹੁ ਪਾਹੁਚਾ ਸਦੜੇ ਨਿਤ ਪਵੰਨਿ॥*

ਜਿਹੜਾ ਦਾਤ ਦਿੰਦਾ ਹੈ, ਉਸਨੂੰ ਵੀ ਚੇਤੇ ਕਰ ਤੇ ਜਿਹੜਾ ਮੌਤ ਦੇ ਸੱਦੇ ਭੇਜਦਾ ਹੈ, ਉਸ ਦਾ ਵੀ ਸ਼ੁਕਰ ਕਰ। ਅਗਲਾ ਬਚਨ ਸੀ-

*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥ ੪॥*

(ਕੀਰਤਨ ਸੋਹਿਲਾ)

ਸੱਦੇ ਦੇਣ ਵਾਲੇ ਨੂੰ ਵੀ ਚੇਤੇ ਕਰ। ਹੁਣ ਜਦੋਂ ਚੇਤੇ ਕਰਾਂਗੇ ਤਾਂ ਫਿਰ ਜਾਣਾ ਸੁਖੈਨ ਲੱਗੇਗਾ। ਬਾਬਾ ਫ਼ਰੀਦ ਜੀ ਦਾ ਸਲੋਕ ਹੈ-

*ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥*
*ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥*
*ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥*
*ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥*

(ਅੰਗ ੧੩੮੩)

ਗੁਰਮੁਖੋ ! ਜਿਸ ਦਿਨ ਅੰਤਿਮ ਅਰਦਾਸ ਹੁੰਦੀ ਹੈ, ਉਸ ਦਿਨ ਜਦੋਂ ਅਸੀਂ ਸ਼ਬਦ ਗਾਇਨ ਕਰਦੇ ਹਾਂ ਤਾਂ ਸ਼ਬਦ ਇਹੀ ਕਿਹਾ ਜਾਂਦਾ ਹੈ-

*ਜੋ ਉਪਜਿਓ ਸੋ ਬਿਨਸਿ ਹੈ*

(ਅੰਗ ੧੪੨੯)

ਸ਼ਬਦ ਪੜ੍ਹੇ ਜਾਂਦੇ ਹਨ-

*ਜਲ ਕੀ ਭੀਤਿ ਪਵਨ ਕਾ ਥੰਭਾ*

(ਅੰਗ ੬੫੯)

ਮੈਂ ਇਕ ਬੇਨਤੀ ਕਰਾਂ। ਅੰਤਮ ਅਰਦਾਸ ਦਾ ਅਰਥ ਕੀ ਹੈ ? ਅਸੀਂ ਉਸ ਦੇ ਸਬੰਧ ਵਿਚ ਇਕੱਠੇ ਹੋਏ ਹਾਂ ਜਿਹੜਾ ਉਪਜਿਆ ਸੀ ਤੇ ਬਿਨਸ ਗਿਆ ਹੈ। ਉਸ ਦੇ ਸਬੰਧ ਵਿਚ ਇਕੱਠੇ ਹੋਏ ਹਾਂ ਜਿਹੜਾ ਮਰ ਚੁੱਕਾ ਹੈ। ਗੁਰਮੁਖਾ ! ਉਸ ਵੇਲੇ ਕੀਰਤਨ ਵਿਚ ਇਹਨਾਂ ਸ਼ਬਦਾਂ ਨਾਲ ਅਰਦਾਸ ਦੇ ਸ਼ਬਦ ਪੜ੍ਹੋ-

*ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ॥*

(ਅੰਗ ੭੦੪)

ਸ਼ਬਦ ਪੜ੍ਹੋ-

*ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥*

(ਅੰਗ ੨੬੧)

ਬੇਨਤੀ ਦੇ ਸ਼ਬਦ ਪੜ੍ਹੋ-

*ਰਾਖਿ ਲੇਹੁ ਹਮ ਤੇ ਬਿਗਰੀ॥*

(ਅੰਗ ੮੫੬)

ਗੁਰਮੁਖੋ ! ਅਰਦਾਸ ਤੋਂ ਪਹਿਲਾਂ ਕੀਰਤਨ ਹੀ ਅਰਦਾਸ ਹੋ ਜਾਏ। ਕੀਰਤਨ ਦੀ ਅਰਦਾਸ ਰੱਬ ਦੇ ਬੂਹੇ ਖੋਲ੍ਹ ਕੇ ਉਸ ਤੱਕ ਪਹੁੰਚੇਗੀ। ਜਦੋਂ ਕੋਈ ਪ੍ਰਾਣੀ ਚੜ੍ਹਾਈ ਕਰਦਾ ਹੈ ਤਾਂ ਗੁਰਮੁਖਾਂ ਨੂੰ ਕਹੋ ਅਰਦਾਸ ਵਾਲੇ ਸ਼ਬਦ ਪੜ੍ਹੋ-

*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥*

(ਅੰਗ ੧੫੬)

ਸ਼ਬਦ ਪੜ੍ਹੋ-

*ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥*

(ਅੰਗ ੮੮੨)

ਅਜਿਹੇ ਸ਼ਬਦ ਪੜ੍ਹੇ ਜਾਣ ਜਿਸ ਦੇ ਨਾਲ ਸੁਣਨ ਵਾਲਿਆਂ ਦਾ ਅੰਦਰ ਅਰਦਾਸ ਕਰਨ ਤੋਂ ਪਹਿਲਾਂ ਹੀ ਅਰਦਾਸ ਵਿਚ ਪੂਰਨ ਤੌਰ 'ਤੇ ਟਿੱਕ ਜਾਏ। ਅਸੀਂ ਸ਼ਬਦ ਪੜ੍ਹਦੇ ਹਾਂ-

*ਫਰੀਦਾ ਦਰੀਆਵੈ ਕੰਨ੍ਹੈ ਬਗੁਲਾ*

ਕੀ ਇਹ ਗੁਰਮੁਖ ਲਈ ਸ਼ਬਦ ਹੈ, ਜੋ ਰੱਬ ਦਾ ਪਿਆਰਾ ਚਲਾ ਗਿਆ ? ਕੀ ਉਸ ਲਈ ਸ਼ਬਦ ਹੈ ? ਨਹੀਂ ਗੁਰਮੁਖੋ ! ਇਹ ਸ਼ਬਦ ਉਸ ਦੇ ਲਈ ਹੈ ਜਿਹੜਾ ਦੁਨੀਆਂ ਦੇ ਕਲੋਲਾਂ ਵਿਚ ਫਸਿਆ ਹੈ ਤੇ ਅੱਤ ਦਾ ਕਪਟੀ ਹੈ। ਜਿਸਨੇ ਰੱਬ ਨੂੰ ਕਦੀ ਚੇਤੇ ਨਹੀਂ ਕੀਤਾ, ਉਸ ਕਪਟ ਬਿਰਤੀ ਵਾਲੇ ਨੂੰ ਕਿਹਾ ਹੈ, ਬਗੁਲੇ ਦੀ ਬਿਰਤੀ ਵਾਲਿਆ ! ਤੈਨੂੰ ਚੇਤਾ ਵੀ ਨਹੀਂ ਸੀ, ਦੇਖ ਮੌਤ ਤੈਨੂੰ ਲੈ ਗਈ।

*ਫਰੀਦਾ ਦਰੀਆਵੈ ਕੰਨ੍ਹੈ ਬਗੁਲਾ*

ਸੰਸਾਰ ਇਕ ਦਰਿਆ ਦੀ ਤਰ੍ਹਾਂ ਹੈ। ਉਏ ਕਪਟੀ ਬੰਦੇ ! ਤੂੰ ਇਕ ਦਰਿਆ ਦੇ ਕਿਨਾਰੇ ਬੈਠਾ ਹੈਂ। ਇੰਨਾ ਕੀਮਤੀ ਸਮਾਂ ਤੂੰ ਹੰਸ ਬਣ ਸਕਦਾ ਸੀ। ਬਦਕਿਸਮਤੀ ਇਹ ਕਿ ਤੂੰ ਦਰਿਆ ਦੇ ਕੰਢੇ ਬੈਠਾ ਹੋਇਆ ਕਲੋਲਾਂ ਕਰਦਾ ਪਿਆ ਹੈਂ ਤੇ ਕਲੋਲਾਂ ਕਰਕੇ ਦੂਜਿਆਂ ਨੂੰ ਆਪਣਾ

ਸ਼ਿਕਾਰ ਬਣਾਉਂਦਾ ਰਿਹਾ ਹੈਂ। ਕੀ ਸੰਤ ਜਨ ਕਦੀ ਕਲੋਲਾਂ ਕਰਦਾ ਹੈ ?

*ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥*
*ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥*

(ਅੰਗ ੧੩੮੩)

ਰੱਬ ਦਾ ਸੰਤ ਤਾਂ ਪਹਿਲਾਂ ਹੀ ਚੇਤੇ ਰੱਖਦਾ ਹੈ ਕਿ ਮੌਤ ਨੇ ਇਕ ਦਿਨ ਆਉਣਾ ਹੈ। ਉਹ ਤਾਂ ਪਹਿਲਾਂ ਹੀ ਕਹਿ ਦਿੰਦਾ ਹੈ-

*ਹਮ ਆਦਮੀ ਹਾਂ ਇਕ ਦਮੀ।*

ਉਹ ਪਹਿਲਾਂ ਹੀ ਕਹਿ ਦਿੰਦਾ ਹੈ-

*ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥*
*ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ॥੨॥*
*ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ॥*
*ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ॥ ੩॥*

(ਅੰਗ ੨੩)

ਕੀ ਉਸਨੂੰ ਮੌਤ ਚੇਤੇ ਨਹੀਂ ? ਰੱਬ ਦਾ ਸੰਤ ਜਨ ਤਾਂ ਕਹਿੰਦਾ ਹੈ-

*ਸੰਗੁ ਚਲਤ ਹੈ ਹਮ ਭੀ ਚਲਨਾ॥*

(ਅੰਗ ੭੯੩)

ਗੁਰਮੁਖ ਪਿਆਰਾ ਕਹਿੰਦਾ ਹੈ ਕਿ ਸਾਥੀ ਚਲੇ ਗਏ ਤੇ ਆਪਾਂ ਵੀ ਚਲੇ ਜਾਣਾ ਹੈ। ਇਹ ਉਸ ਬੰਦੇ ਲਈ ਹੈ ਜਿਹੜਾ ਰੱਬ ਅਤੇ ਮੌਤ ਨੂੰ ਵਿਸਾਰ ਕੇ ਬੈਠਾ ਹੈ। ਬਾਬੇ ਨਾਨਕ ਦੀ ਬਾਣੀ ਤੁਸੀਂ ਪੜ੍ਹੋ। ਤਿਲੰਗ ਰਾਗ ਦਾ ਸ਼ਬਦ ਤੁਸੀਂ ਪੜ੍ਹਦੇ ਹੋ, ਕੀ ਇਹ ਅਚਿੰਤ ਖੇਡ ਹੈ ? ਨਹੀਂ, ਗੁਰਮੁਖ ਜਾਣ ਤੋਂ ਪਹਿਲਾਂ ਅਰਦਾਸ ਕਰਦਾ ਹੈ-

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*
*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥੧॥*
*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥*
*ਮਮ ਸਰ ਮੂਇ ਅਜਰਾਈਲ ਗਿਰਫਤਹ*
*ਦਿਲ ਹੇਚਿ ਨ ਦਾਨੀ॥ ੧॥ ਰਹਾਉ॥*
*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*
*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥ ੨॥*

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*
*ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਵਾਲ॥ ੩॥*
*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*
*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥ ੪॥*

(ਅੰਗ ੭੨੧)

ਗੁਰਮੁਖੋ ! ਇਸ ਦਾ ਅਰਥ ਹੈ ਕਿ ਮੈਂ ਤੇਰੇ ਸਾਹਮਣੇ ਇਕ ਬੇਨਤੀ ਕਰਨ ਆਇਆ ਹਾਂ। ਕਹਿਣ ਲੱਗੇ ਕਿ ਮੈਂ ਅੰਦਰੋਂ ਬੇਨਤੀ ਕਰਨ ਆਇਆ ਹਾਂ ਪ੍ਰਮਾਤਮਾ ! ਮੇਰੀ ਬੇਨਤੀ ਨੂੰ ਕੰਨ ਦੇ ਕੇ ਸੁਣੀਂ। ਮੈਂ ਤੈਨੂੰ ਸੁਣਾਉਣ ਆਇਆ ਹਾਂ। ਤੂੰ ਸੱਚਾ ਹੈਂ, ਤੂੰ ਸਭ ਤੋਂ ਵੱਡਾ ਹੈਂ, ਤੂੰ ਬਖ਼ਸ਼ਿਸ਼ਾਂ ਕਰਨ ਵਾਲਾ ਹੈਂ। ਮੈਨੂੰ ਪਤਾ ਹੈ ਤੈਨੂੰ ਕੋਈ ਐਬ ਨਹੀਂ ਲੱਗਾ।

ਕਈ ਸੱਜਣ ਹੁਣ ਨਵੀਂ ਗੱਲ ਸ਼ੁਰੂ ਕਰ ਦਿੰਦੇ ਹਨ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਤੋਂ ਤੋੜਨ ਲਈ ਕਿ ਨੇਹਕਲੰਕ ਅਵਤਾਰ ਆਉਣਾ ਹੈ। ਮੈਂ ਕਹਿੰਦਾ ਹਾਂ ਕਿ ਤੈਨੂੰ ਜਾਪੁ ਸਾਹਿਬ ਦੇ ਸ਼ਬਦ ਨਹੀਂ ਸਮਝ ਪੈਂਦੇ-

*ਕਲੰਕੰ ਬਿਨਾ ਨੇਕਲੰਕੀ ਸਰੂਪੇ॥*

(ਜਾਪੁ ਸਾਹਿਬ)

ਬੇਐਬ ਹੈ ਪ੍ਰਮਾਤਮਾ। ਕਹਿਣ ਲੱਗੇ, ਦੁਨੀਆਂ ਫ਼ਨਾਹ ਹੋਣ ਵਾਲਾ ਟਿਕਾਣਾ ਹੈ, ਮੇਰੇ ਦਿਲ ਨੂੰ ਸਮਝ ਨਹੀਂ ਪੈਂਦੀ। ਹੇ ਵਾਹਿਗੁਰੂ ਜੀ ! ਜਿਸ ਦਿਨ ਦਾ ਜਨਮ ਲਿਆ ਹੈ, ਉਸ ਦਿਨ ਦੇ ਕੇਸ ਸਿਰ 'ਤੇ ਆਏ ਹਨ ਤੇ ਜਿਸ ਦਿਨ ਦੇ ਕੇਸ ਆਏ ਹਨ, ਮੌਤ ਨੇ ਵੀ ਉਸੇ ਦਿਨ ਦੇ ਕੇਸ ਫੜੇ ਹੋਏ ਹਨ। ਅੱਗੇ ਬਚਨ ਕੀਤਾ, ਬਾਬਾ ਜੀ ! ਇਹ ਜਿਹੜਾ ਪਰਿਵਾਰ ਦਿੱਸਦਾ ਹੈ— ਇਸਤਰੀ, ਪੁੱਤਰ, ਭਰਾ, ਕੋਈ ਅਜਿਹਾ ਨਹੀਂ ਮਿਲਿਆ ਜਿਹੜਾ ਜਦੋਂ ਮੌਤ ਮੈਨੂੰ ਆਵੇ ਤੇ ਮੇਰੀ ਬਾਂਹ ਫੜ ਕੇ ਕਹੇ ਕਿ ਮੈਂ ਤੇਰੀ ਥਾਂ 'ਤੇ ਮਰਨ ਲਈ ਤਿਆਰ ਹਾਂ। ਅਖ਼ੀਰ 'ਤੇ ਕਹਿਣ ਲੱਗੇ ਕਿ ਦਿਨ ਤੇ ਰਾਤ ਤੂੰ ਬਦੀਆਂ ਵਿਚ ਬਤੀਤ ਕਰ ਚੁੱਕਾ ਹੈਂ। ਗੁਰਮੁਖਾ ! ਮੌਤ ਆਉਣੀ ਹੈ, ਪਰ ਪਹਿਲਾਂ ਹੀ ਤੂੰ ਮੰਨ ਜਾ ਕਿ ਮੈਂ ਚੰਗਾ ਨਹੀਂ। ਗੁਰਮੁਖਾ ! ਅੰਤਿਮ ਅਰਦਾਸ ਤੋਂ ਪਹਿਲਾਂ ਤੂੰ ਕਹਿ ਦੇ-

*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥*

(ਅੰਗ ੭੨੧)

ਬੇਨਤੀ ਕਰਾਂ, ਸਲੋਕ ਅਸੀਂ ਪੜ੍ਹਦੇ ਹਾਂ-

*ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥*

ਕਲੋਲਾਂ ਕਰਦਾ ਸੀ ਪਦਾਰਥਾਂ ਦੀਆਂ, ਕਲੋਲਾਂ ਕਰਦਾ ਸੀ ਵਿਕਾਰਾਂ ਦੀਆਂ।

*ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥*

ਫਿਰ ਬਾਜ ਕਿਸ ਨੂੰ ਪਏ ? ਕਿਸੇ ਆਦਮੀ ਨੂੰ ਨਹੀਂ। ਬਾਜ ਦਾ ਅਰਥ ਇਥੇ ਹੈ ਮੌਤ ਦਾ ਬਾਜ। ਸਤਿਗੁਰੂ ਕਹਿੰਦੇ ਹਨ-

*ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥*

ਆਪ ਕਹਿੰਦੇ ਹਨ-

*ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥*
*ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥*

(ਅੰਗ ੧੩੮੩)

ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਸੱਚਖੰਡਿ ਵਸਾ ਦਿੱਤਾ। ਭਾਈ ਗੁਰਦਾਸ ਨੇ ਉਥੇ ਸ਼ਬਦ ਕਿਹਾ-

*ਸਤਿ ਰੂਪੁ ਸਤਿ ਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ।*
*ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।*

ਤੇ ਰਾਵੀ ਦੇ ਕਿਨਾਰੇ ਤੋਂ ਆਵਾਜ਼ ਆ ਰਹੀ ਸੀ-

*ਵਾਹਿਗੁਰੂ ਗੁਰ ਸਬਦੁ ਸੁਣਾਇਆ॥ ੧॥*

(ਵਾਰ ੨੪, ਪਉੜੀ ੧)

ਧੰਨ ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਸਾਹਿਬ ਜੀ ਦੀ ਉਸ ਪਵਿੱਤਰ ਧਰਤੀ 'ਤੇ ਅੰਤਲੇ ਸਮੇਂ ਕਿਹਾ, ਤੁਸੀਂ ਸੋਹਿਲਾ ਗਾਉ। ਜਦੋਂ ਸੋਹਿਲਾ ਗਾਉਣ ਦੀ ਗੱਲ ਕਹੀ ਤਾਂ ਨਾਲ ਇਹ ਬਚਨ ਕਰ ਦਿੱਤੇ— ਬਾਬਾ ਜੀ ! ਹੁਣ ਤੁਹਾਡਾ ਨਿਵਾਸ ਕਿੱਥੇ ਹੈ ? ਕਹਿਣ ਲੱਗੇ-

*ਬਾਬਾ ਨਾ ਮੜੀ ਨਾ ਗੋਰ ਗੁਰੂ ਅੰਗਦ ਕੇ ਹੀਏ ਮਾਹੇ।*

ਬਾਬਾ ਮੜੀ ਵਿਚ ਨਹੀਂ, ਕਬਰ ਵਿਚ ਨਹੀਂ। ਗੁਰੂ ਅੰਗਦ ਸਾਹਿਬ ਦੇ ਹਿਰਦੇ ਵਿਚ ਹੈ। ਨਾਲ ਕਹਿ ਦਿੱਤਾ-

*ਪੁੰਨ ਸਤਿਸੰਗ ਮੇ ਬਸਬੋ ਕਰੁ।*

ਜਿੱਥੇ ਸਤਿਸੰਗਤ ਹੋਵੇਗੀ, ਗੁਰੂ ਗੁਰੂ ਜੱਪਣ ਵਾਲੇ ਹੋਣਗੇ, ਉਥੇ ਬਾਬਾ ਆਪ ਆਉਂਦਾ ਹੈ। ਪ੍ਰੋਫ਼ੈਸਰ ਪੂਰਨ ਸਿੰਘ ਨੇ ਇਕ ਸ਼ਬਦ ਬੜਾ ਭਾਵ ਪੂਰਤ ਕਿਹਾ ਹੈ। ਉਹ ਕਹਿੰਦਾ ਹੈ ਕਿ ਸਿੱਖ ਸੰਗਤ ਵਿਚ ਜੁੜਦਾ ਹੈ ਆਪਣੇ ਇੰਦਰਿਆਂ ਨੂੰ ਸੰਕੋਚ ਕੇ। ਸ਼ਾਇਦ ਆਪ ਨੂੰ ਪਤਾ ਹੋਵੇ ਕਿ ਭਾਈ ਨੰਦ ਲਾਲ ਜੀ ਨੇ ਇਕ ਬਚਨ ਕਿਹਾ ਹੈ। ਕਹਿਣਾ ਸ਼ਬਦ ਬਹੁਤ ਸੌਖਾ ਹੈ। ਕਹਿੰਦੇ ਹਨ ਕਿ ਜਿਹੜਾ ਸੰਗਤ ਵਿਚ ਬੈਠਾ ਹੋਇਆ ਵੀ ਚਿੱਤ ਨੂੰ ਭੁਲਾ ਕੇ ਵਿਕਾਰ ਭੋਗਦਾ ਹੈ, ਉਹ ਪੱਕਾ ਤਨਖ਼ਾਹੀਆ ਹੁੰਦਾ ਹੈ। ਮਨ ਵਿਚ ਕਈ ਵਾਰੀ ਸੋਚੀਦਾ

ਹੈ, ਸੱਚੇ ਪਾਤਿਸ਼ਾਹ ! ਤੂੰ ਹੀ ਪਰਦੇ ਪਾ ਕੇ ਪਾਰ ਕਰ ਦੇਵੇਂ ਤਾਂ ਕਰ ਦੇਵੇਂ ਨਹੀਂ ਤਾਂ ਜਦੋਂ ਆਪਣੇ ਕਰਮਾਂ ਵੱਲ ਝਾਤੀ ਮਾਰਦੇ ਹਾਂ ਤਾਂ ਸਮਝ ਪੈਂਦੀ ਹੈ ਕਿ ਕੋਈ ਕਰਮ ਅਜਿਹਾ ਨਹੀਂ। ਪ੍ਰੋਫ਼ੈਸਰ ਪੂਰਨ ਸਿੰਘ ਲਿਖਦੇ ਹਨ ਕਿ ਜਦੋਂ ਸਿੱਖ ਬਾਣੀ ਪੜ੍ਹਦਾ ਹੈ, ਕੀਰਤਨ ਕਰਦਾ ਹੈ, ਨੇਤਰ ਬੰਦ ਕਰਕੇ ਆਪਣੇ ਅੰਦਰ ਨੂੰ ਟਿਕਾਉਂਦਾ ਹੈ ਤਾਂ ਕਹਿੰਦੇ ਹਨ ਕਿ ਬਾਬਾ ਸੰਗਤ ਵਿਚ ਆ ਕੇ ਖਲੋ ਕੇ ਦੇਖਦਾ ਹੈ। ਕਿਉਂਕਿ-

*ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੂਝਹੁ ਸਬਦ ਵੀਚਾਰਿ॥*

(ਅੰਗ ੧੩੧੪)

ਸੰਗਤ ਵਿਚ ਗੁਰੂ ਆਪ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ-

*ਸੰਤ ਤੁਝੀ ਤਨੁ ਸੰਗਤਿ ਪ੍ਰਾਨ॥*

(ਅੰਗ ੪੮੬)

ਸੰਤ ਜਨਾਂ ਦੀ ਸੰਗਤ ਵਿਚ ਤੇਰੇ ਪ੍ਰਾਣ ਵੱਸਦੇ ਹਨ। ਜਦੋਂ ਕੋਈ ਸਿੱਖ ਜੁੜਦਾ ਹੈ ਤਾਂ ਬਾਬਾ ਜੀ ਜੁੜੇ ਹੋਏ ਨੂੰ ਦੇਖਦੇ ਹਨ। ਸੰਗਤ ਵਿਚ ਬੈਠੇ ਹੋਏ ਨੂੰ ਅਦ੍ਰਿਸ਼ਟ ਹੱਥ ਉਸ ਦੇ ਸਿਰ ਉੱਪਰ ਰੱਖਦੇ ਹਨ ਤੇ ਨਾਲ ਕਹਿੰਦੇ ਹਨ, ਪੁੱਤਰ ! ਤੇਰਾ ਭਾਂਡਾ ਪਵਿੱਤਰ ਹੋ ਗਿਆ ਹੈ। ਭਾਂਡੇ ਨੂੰ ਇਧਰ ਕਰ, ਮੈਂ ਤੇਰੇ ਭਾਂਡੇ ਅੰਦਰ ਅਗੰਮ ਅਗੋਚਰ ਵਸਤੂ ਟਿਕਾਅ ਦੇਵਾਂ। ਜਿਸਨੇ ਗੁਰਮੁਖੋ ! ਬਾਬੇ ਦੇ ਚਰਨਾਂ ਦੀ ਟੇਕ ਲਈ, ਉਸਨੇ ਫਿਰ ਸੋਹਿਲੇ ਵੀ ਸ਼ਬਦ ਦੇ ਗਾਏ।

ਹਜ਼ੂਰ ਬਗ਼ਦਾਦ ਗਏ। ਬਗ਼ਦਾਦ ਦਾ ਅਸੀਂ ਅਰਥ ਕਰਾਂਗੇ ਇਰਾਕ ਦਾ ਸ਼ਹਿਰ। ਇਨਸਾਈਕਲੋਪੀਡੀਆ ਔਫ ਇਸਲਾਮ ਦੇ ਅਨੁਸਾਰ ਬਗ਼ਦਾਦ ਦਾ ਅੱਖਰੀ ਅਰਥ ਹੈ ਰੱਬ ਵੱਲੋਂ ਦਿੱਤਾ ਹੋਇਆ ਕੀਮਤੀ ਤੋਹਫ਼ਾ। ਹਜ਼ੂਰ ਬਗ਼ਦਾਦ ਗਏ ਹਨ, ਪਰ ਜਦੋਂ ਸਮਝ ਪੈਂਦੀ ਹੈ ਤਾਂ ਕਦਰ ਵੀ ਬਾਣੀ ਦੀ ਉਦੋਂ ਹੀ ਪੈਂਦੀ ਹੈ। ਨਾ ਸਮਝੀ ਕਦੀ ਕਦਰ ਨਹੀਂ ਪੈਣ ਦਿੰਦੀ। ਸਮਝ ਪਏ ਤਾਂ ਕਦਰ ਹੈ।

ਜਿਹੜੀਆਂ ਅੱਖਾਂ ਭਾਈ ਲਹਿਣੇ ਦੀਆਂ ਗੁਰੂ ਨਾਨਕ ਨੂੰ ਦੇਖਦੀਆਂ ਹਨ, ਉਹ ਅੱਖਾਂ ਸ਼ਾਇਦ ਪੁੱਤਰਾਂ ਦੀਆਂ ਨਹੀਂ ਦੇਖ ਸਕੀਆਂ। ਗੁਰਮੁਖੋ ! ਜਿਨ੍ਹਾਂ ਪੈਰਾਂ ਨੇ ਬਾਬੇ ਨਾਨਕ ਨੂੰ ਲੱਤ ਮਾਰੀ ਤੇ ਜਦੋਂ ਇਹ ਰੂਹਾਨੀਅਤ ਦਾ ਭੰਡਾਰਾ ਦੇਖਿਆ ਤਾਂ ਉਸ ਦੇ ਚਰਨ ਫੜ ਕੇ ਕਹਿਣ ਲੱਗੇ, ਆਪ ਤਾਂ ਚਲੇ ਹੋ, ਘੱਟੋ-ਘੱਟ ਆਪਣੀਆਂ ਖੜਾਵਾਂ ਹੀ ਦੇ ਜਾਉ। ਅਸੀਂ ਭਾਈ ਸਾਹਿਬ ਦੇ ਬਚਨ ਪੜ੍ਹਦੇ ਹਾਂ-

*ਧਰੀ ਨੀਸਾਨੀ ਕਉਸ ਦੀ ਮਕੇ ਅੰਦਰਿ ਪੂਜ ਕਰਾਈ।*

(ਵਾਰ ੧, ਪਉੜੀ ੩੪)

ਜਿਹੜੇ ਲੱਤਾਂ ਮਾਰਦੇ ਸਨ, ਬੇਸਮਝ ਸਨ। ਸਮਝ ਪੈ ਗਈ ਤਾਂ ਕਹਿਣ ਲੱਗੇ, ਨਹੀਂ, ਤੂੰ ਆਪਣੇ ਚਰਨਾਂ ਦੀ ਖੜਾਂਅ ਵੀ ਦੇ ਜਾ। ਜਿਹੜਾ ਬਾਬੇ ਦੇ ਸ਼ਬਦਾਂ ਨਾਲ ਜੁੜ ਗਿਆ,

ਉਹ ਫਿਰ ਨਿਰਭਉ ਦੇ ਸੋਹਿਲੇ ਗਾਉਂਦਾ ਹੈ-

*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥*

(ਕੀਰਤਨ ਸੋਹਿਲਾ)

ਹਜ਼ੂਰ ਬਗ਼ਦਾਦ ਗਏ। ਇਥੇ ਇਕ ਪੀਰ ਰਹਿੰਦਾ ਸੀ। ਉਸ ਦਾ ਅਸਲੀ ਨਾਮ ਸ਼ੇਖ਼ ਬਹਿਲੋਲ ਸੀ। ਹਜ਼ੂਰ ਨੇ ਜਦੋਂ ਕੀਰਤਨ ਕੀਤਾ ਤਾਂ ਪੱਥਰ ਪਿਘਲੇ। ਉਹ ਫ਼ਕੀਰ ਰੋਜ਼ ਆਉਂਦਾ ਸੀ। ਉਸਨੇ ਪਿੱਛੇ ਬੈਠ ਕੇ ਕੀਰਤਨ ਸੁਣਨਾ। ਕੀਰਤਨ ਸੁਣ ਕੇ ਵਾਪਿਸ ਚਲੇ ਜਾਣਾ। ਵਾਹਿਗੁਰੂ ਮੇਹਰ ਕਰੇ, ਇੰਨਾ ਬਾਣੀ ਦਾ ਪ੍ਰਵਾਹ ਤੇ ਸਾਡੀ ਅਧਿਆਤਮਕ ਤੌਰ 'ਤੇ ਤਰੱਕੀ ਕਿਉਂ ਨਹੀਂ। ਉਸ ਦਾ ਇਕ ਕਾਰਨ ਹੈ ਕਿ ਜਦੋਂ ਕਥਾ, ਕੀਰਤਨ ਸੁਣੀਏ ਤਾਂ ਯਤਨ ਕਰੀਏ ਕਿ ਇਸ ਭਾਂਡੇ ਨੂੰ ਢੱਕ ਕੇ ਚਲੇ ਜਾਈਏ। ਜੇ ਕੀਰਤਨ ਕਥਾ ਦੋ ਘੰਟੇ ਸੁਣ ਕੇ ਬਾਹਰ ਚੁਰੱਸਤੇ ਵਿਚ ਖਲੋ ਕੇ ਦੱਸ ਬੰਦਿਆਂ ਦੇ ਐਬ ਫੋਲ ਲਏ ਤਾਂ ਚੇਤੇ ਰੱਖੋ, ਸਾਨੂੰ ਢੱਕਣ ਦੀ ਜਾਚ ਨਹੀਂ ਆਈ।

ਅਧਿਆਤਮਕ ਤਰੱਕੀ ਤਾਂ ਨਹੀਂ ਹੁੰਦੀ, ਕਿਉਂਕਿ ਨਿੰਦਿਆ ਸਾਡੀ ਕੀਤੀ ਕਰਾਈ 'ਤੇ ਪਾਣੀ ਫੇਰੀ ਜਾ ਰਹੀ ਹੈ। ਉਸਨੇ ਪਿੱਛੇ ਬੈਠ ਕੇ ਕੀਰਤਨ ਸੁਣਨਾ ਤੇ ਚੁੱਪ ਕਰਕੇ ਚਲੇ ਜਾਣਾ। ਸੱਚੇ ਪਾਤਿਸ਼ਾਹ ਜਦੋਂ ਬਗ਼ਦਾਦ ਤੋਂ ਚੱਲਣ ਲੱਗੇ ਤਾਂ ਉਹ ਪਹਿਲਾਂ ਕਦੀ ਨਹੀਂ ਸੀ ਬੋਲਿਆ ਪਰ ਅੱਜ ਕੋਲ ਆ ਕੇ, ਸਿੱਜਦਾ ਕਰਕੇ ਤੇ ਚਰਨ ਫੜ ਕੇ ਕਹਿੰਦਾ ਹੈ ਬਾਬਾ ! ਹੁਣ ਲਾ ਕੇ ਛੱਡ ਨਾ ਜਾ। ਲਾਈ ਹੈ ਤਾਂ ਨਿਭਾਅ। ਇੰਨੀ ਗੱਲ ਕਹਿ ਕੇ ਰੋ ਪਿਆ। ਹਜ਼ੂਰ ਨੇ ਪੁੱਛਿਆ, ਕਹਿਣਾ ਕੀ ਚਾਹੁੰਦਾ ਹੈਂ ? ਕਹਿੰਦਾ ਹੈ, ਬਹੁਤ ਕਰਮ ਕਾਂਡ ਕੀਤੇ, ਲੋਕ ਵਾਹ ਵਾਹ ਕਰਦੇ ਸਨ, ਪਰ ਸੱਚ ਜਾਣੀ, ਜਿਹੜਾ ਨਾਮ ਦਾ ਰੱਸ ਤੇਰੇ ਕੀਰਤਨ ਵਿਚੋਂ ਮਿਲਿਆ ਹੈ, ਇਸ ਰੱਸ ਤੋਂ ਮੈਂ ਖ਼ਾਲੀ ਸੀ। ਹੁਣ ਜੇ ਬੂਟੇ ਲਾਏ ਹਨ ਤਾਂ ਪਾਣੀ ਸਿੰਜਦਾ ਰਹੇ। ਬਾਬਾ ਜੀ ਨੇ ਇਕ ਸ਼ਬਦ ਕਿਹਾ। ਪੁੱਛਿਆ ਤੇਰਾ ਨਾਮ ਕੀ ਹੈ ? ਕਹਿੰਦਾ ਹੈ ਬਹਿਲੋਲ। ਕਹਿੰਦੇ ਹਨ, ਬਹਿਲੋਲ, ਟਿੱਕ ਕੇ ਬੈਠ ਜਾ। ਮੇਰੀ ਦੇਹ ਦੀ ਸਾਂਝ ਨਹੀਂ, ਕੇਵਲ ਦੇਹ ਵਿਚੋਂ ਨਿਕਲੇ ਹੋਏ ਸ਼ਬਦ ਨਾਲ ਜੁੜੀਂ ਤਾਂ ਸੋਕਾ ਕਦੀ ਵੀ ਨਹੀਂ ਪਵੇਗਾ।

ਬਾਬੇ ਨਾਨਕ ਤੋਂ ਬਾਅਦ ਉਸ ਥਾਂ ਉੱਪਰ ਬੈਠਾ ਰਿਹਾ, ਜਿਸ ਥਾਂ 'ਤੇ ਇਸਨੇ ਕਦੀ ਬਾਬੇ ਨਾਨਕ ਦਾ ਕੀਰਤਨ ਸੁਣਿਆ ਸੀ। ਫਿਰ ਉਸ ਦੇ ਬਾਰੇ ਪ੍ਰੋਫ਼ੈਸਰ ਪੂਰਨ ਸਿੰਘ ਲਿਖਦੇ ਹਨ ਕਿ ਅਕਸਰ ਉਸ ਦੇ ਨੇਤਰ ਬੰਦ ਰਹਿੰਦੇ ਸਨ। ਜਦੋਂ ਕਦੀ ਨੇਤਰ ਖੋਲ੍ਹਦਾ ਸੀ ਤਾਂ ਜਿਸ ਉੱਪਰ ਵੀ ਨਜ਼ਰ ਪੈਂਦੀ ਸੀ, ਉਸ ਬੰਦੇ ਦੇ ਰੋਮ-ਰੋਮ ਵਿਚ ਝਰਨਾਹਟ ਛਿੜਦੀ ਸੀ, ਕਿਉਂਕਿ ਉਸ ਦੇ ਨੇਤਰਾਂ ਵਿਚੋਂ ਵੀ ਰੂਹਾਨੀਅਤ ਦੀਆਂ ਕਿਰਨਾਂ ਨਿਕਲਦੀਆਂ ਪਈਆਂ ਹਨ।

ਅੱਜ ਫ਼ਕੀਰ ਬੈਠਾ ਹੈ। ਦੋਨੋਂ ਲੱਤਾਂ ਇਸਨੇ ਪਸਾਰੀਆਂ ਹਨ। ਇਸ ਬਗ਼ਦਾਦ ਦਾ ਹਾਕਮ ਆਇਆ। ਆ ਕੇ ਫ਼ਕੀਰ ਬਹਿਲੋਲ ਨੂੰ ਕਿਹਾ, ਕੁਝ ਮੰਗ ਲੈ। ਫ਼ਕੀਰ ਨੇ ਅੱਖਾਂ ਭਰ ਕੇ ਦੇਖਿਆ। ਫਿਰ ਕਿਹਾ, ਕੁਝ ਮੰਗ ਲੈ। ਤਾਂ ਬੜੇ ਰੱਸਮਈ ਸ਼ਬਦ ਕਹੇ ਕਿ ਮੰਗਤਿਆਂ ਤੋਂ ਮੰਗਣਾ ਛੱਡ ਦਿੱਤਾ ਹੈ, ਕਿਉਂਕਿ ਦਾਤੇ ਦਾ ਹੀ ਹੁਣ ਪੱਲਾ ਫੜਿਆ ਹੈ। ਇੰਨੀ ਗੱਲ ਸੁਣੀ

ਤਾਂ ਕਹਿੰਦਾ ਹੈ, ਮੇਰੇ ਲਾਇਕ ਕੋਈ ਸੇਵਾ ? ਹੱਸ ਕੇ ਕਹਿਣ ਲੱਗੇ, ਜ਼ਿੰਦਗੀ ਬੜੀ ਕੀਮਤੀ ਹੈ, ਮੇਰਾ ਸਮਾਂ ਆਪਣੀ ਹਉਮੈ ਵਿਚ ਬਰਬਾਦ ਨਾ ਕਰ। ਤੂੰ ਆਪਣਾ ਕੰਮ ਕਰ, ਮੈਨੂੰ ਆਪਣਾ ਕੰਮ ਕਰਨ ਦੇ।

ਜਦੋਂ ਉਹ ਚਲਾ ਗਿਆ ਤਾਂ ਚੇਲਿਆਂ ਨੇ ਕਿਹਾ, ਫ਼ਕੀਰ ਬਾਬਾ ! ਘੱਟੋ-ਘੱਟ ਜਿਸ ਥਾਂ ਉੱਪਰ ਤੂੰ ਬੈਠਾ ਹੈਂ, ਤੇਰੇ ਇਬਾਦਤ ਖ਼ਾਨੇ ਦੀ ਛੱਤ ਡਿੱਗ ਪਈ ਹੈ। ਮੀਂਹ ਪਏਗਾ, ਪਾਣੀ ਸਿੰਮੇਗਾ। ਘੱਟੋ-ਘੱਟ ਉਹ ਆਇਆ ਸੀ, ਉਸ ਦੇ ਕੋਲੋਂ ਛੱਤ ਲਈ ਖ਼ਰਚਾ ਮੰਗ ਲੈਂਦੇ। ਬਹਿਲੋਲ ਨੇ ਕਿਹਾ, ਜਦੋਂ ਆਇਆ ਸੀ ਤਾਂ ਮੇਰੇ ਬੈਠਣ ਦਾ ਢੰਗ ਕੀ ਸੀ ? ਕਹਿਣ ਲੱਗੇ, ਬਾਬਾ ! ਤੂੰ ਲੱਤਾਂ ਪਸਾਰ ਕੇ ਬੈਠਾ ਸੀ। ਕਹਿਣ ਲੱਗੇ, ਬੇਟਾ ! ਚੇਤੇ ਰੱਖਿਉ, ਜਿਸ ਦਿਨ ਹੱਥ ਪਸਾਰਨੇ ਸ਼ੁਰੂ ਕਰ ਦਿੱਤੇ, ਉਸ ਦਿਨ ਲੱਤਾਂ ਪਸਾਰ ਕੇ ਨਹੀਂ ਬੈਠ ਸਕੋਗੇ। ਮੈਂ ਤਾਂ ਹੱਥ ਪਸਾਰਾਂਗਾ ਸਾਈਂ ਅੱਗੇ, ਬੰਦੇ ਦੀ ਕਿਰਤ ਕਾਹਦੀ।

ਜੇਕਰ ਸੋਹਿਲਾ ਗਾਉਣਾ ਹੈ ਤਾਂ ਮੇਰੇ ਬਾਬੇ ਨਾਨਕ ਦੇ ਨਿਰਭਉ ਦਾ ਸੋਹਿਲਾ ਗਾਉ। ਗੁਰੂ ਕ੍ਰਿਪਾ ਕਰੇ, ਅਸੀਂ ਆਪਣੇ ਅੰਦਰ ਨੂੰ ਟਿਕਾਈਏ ਤੇ ਗੁਰੂ ਦੇ ਸ਼ਬਦ ਨਾਲ ਜੁੜੀਏ। ਕਥਾ ਕੀਰਤਨ ਸੁਨਣ ਦਾ ਮਤਲਬ ਜੁੜਨਾ ਹੈ। ਗੁਰੂ ਦੇ ਦਰ 'ਤੇ ਇਸ ਆਸ ਨਾਲ ਆਈਏ ਕਿ ਅੱਜ ਮੈਂ ਸੱਚੀ-ਮੁੱਚੀ ਝੋਲੀ ਭਰ ਕੇ ਜਾਣੀ ਹੈ। ਜੇਕਰ ਤੂੰ ਪੰਜ ਮਿੰਟ ਵਾਹਿਗੁਰੂ ਵਾਹਿਗੁਰੂ ਦਾ ਸਿਮਰਨ ਕਰੇਂ ਤਾਂ ਸਵੇਰੇ ਤੈਨੂੰ ਬਾਬੇ ਨੇ ਝੰਜੋੜ ਕੇ ਨਾ ਉਠਾਇਆ ਤਾਂ ਨਾਮ ਬਦਲ ਦੇਈਂ। ਸਤਿਗੁਰੂ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਬਾਬਾ ਫ਼ਰੀਦ ਜੀ

ਪਰਮ ਸਨਮਾਨ ਯੋਗ ਚਵਰ ਛੱਤਰ ਦੇ ਮਾਲਕ ਧੰਨ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ 15 ਭਗਤ ਜਨਾਂ ਦੇ ਅੰਮ੍ਰਿਤ ਬਚਨ ਦਰਜ ਹਨ। ਇਹਨਾਂ ਵਿਚੋਂ ਸਭ ਤੋਂ ਪੁਰਾਤਨ ਭਗਤ ਬਾਬਾ ਫ਼ਰੀਦ ਸਾਹਿਬ ਹਨ। ਬਾਬਾ ਫ਼ਰੀਦ ਜੀ ਦਾ ਜਨਮ 1173 ਦਾ ਹੈ ਤੇ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਦੀ ਸ਼ਹਾਦਤ ਸੰਨ 1675 ਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਜੋ ਆਤਮਕ ਗਿਆਨ ਦਾ ਭੰਡਾਰਾ ਹੈ, ਬਾਬਾ ਫ਼ਰੀਦ ਸਾਹਿਬ ਜੀ ਤੋਂ ਇਸ ਦੀ ਸ਼ੁਰੂਆਤ ਹੈ ਤੇ ਗੁਰੂ ਤੇਗ਼ ਬਹਾਦਰ ਜੀ ਦੀ ਮੁਬਾਰਕ ਰਸਨਾ ਤੋਂ ਇਸ ਦੀ ਸੰਪੂਰਨਤਾ ਹੈ। 1173 ਤੋਂ ਲੈ ਕੇ 1675 ਤੱਕ ਇਹਨਾਂ ਵਿਚ 15 ਭਗਤ, 6 ਗੁਰੂ ਸਾਹਿਬਾਨ, 11 ਭੱਟ, ਉਹ ਗੁਰੂ ਦੇ ਸਿੱਖ ਜਿਨ੍ਹਾਂ ਦੇ ਹਿਰਦੇ ਵਿਚ ਗੁਰੂ ਦੇ ਸ਼ਬਦ ਦਾ ਪ੍ਰਕਾਸ਼ ਹੋਇਆ ਤੇ ਉਹਨਾਂ ਨੇ ਆਪਣੀ ਰਸਨਾ ਤੋਂ ਧੁਰ ਕੀ ਬਾਣੀ ਉਚਾਰਨ ਕੀਤੀ।

ਬਾਬਾ ਫ਼ਰੀਦ ਸਾਹਿਬ ਜੀ ਦੇ ਜੀਵਨ ਦੀਆਂ ਤੁਸੀਂ ਅਨੇਕਾਂ ਸਾਖੀਆਂ ਸੁਣਦੇ ਹੋ। ਬਾਬਾ ਜੀ ਦਾ ਇਕ ਸਲੋਕ ਹੈ-

*ਫਰੀਦਾ ਜੇ ਤੂ ਅਕਲਿ ਲਤੀਫੁ*

ਅਕਲ ਦਾ ਅੱਖਰੀ ਅਰਥ ਹੈ ਸਮਝ ਤੇ ਲਤੀਫ਼ ਦਾ ਅੱਖਰੀ ਅਰਥ ਹੈ ਬਾਰੀਕ। ਕਹਿਣ ਲੱਗੇ ਜੇ ਰੱਬ ਨੇ ਤੈਨੂੰ ਬਾਰੀਕ ਅਕਲ ਦਿੱਤੀ ਹੈ, ਤੈਨੂੰ ਅੰਦਰ ਦੀ ਸੋਝੀ ਚੰਗੀ ਦਿੱਤੀ ਹੈ ਤਾਂ ਇਕ ਕੰਮ ਕਰ, ਆਪਣੀ ਬਾਰੀਕ ਅਕਲ ਨਾਲ ਇਹੋ ਜਿਹੀ ਕਲਮ ਨਾ ਚਲਾ ਕਿ ਲੋਕਾਂ ਨੂੰ ਰੱਬ ਬਾਰੇ, ਗੁਰੂ ਬਾਰੇ, ਪ੍ਰਮਾਤਮਾ ਬਾਰੇ ਅਸ਼ਰਧਾ ਭਰੇ ਸ਼ਬਦ ਸੁਣਾਵੇਂ। ਜੇ ਕਲਮ ਚਲਾਉਣ ਲੱਗਾ ਹੈਂ ਤਾਂ ਲੋਕਾਂ ਦੇ ਐਬ ਨਾ ਫੋਲ, ਅਕਲ ਲਤੀਫ ਵਾਲਿਆ ! ਆਪਣੇ ਗਿਰੀਬਾਨ ਵਿਚ ਝਾਤੀ ਮਾਰ ਕੇ ਦੇਖ ਕਿ ਤੂੰ ਕਿੱਥੇ ਖਲੋਤਾ ਹੈਂ। ਧਰਮ ਦੀ ਸ਼ੁਰੂਆਤ ਹੀ ਇਹ ਹੈ-

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥*

(ਅੰਗ ੧੩੭੮)

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਸੀਂ ਪੜ੍ਹਦੇ ਹਾਂ। ਅਸੀਂ ਸਾਰੇ ਇਹੋ ਕਹਿੰਦੇ ਹਾਂ ਕਿ ਧਰਮ ਦੀ ਗੱਲ ਕਰੋ, ਧਰਮ ਦਾ ਪ੍ਰਚਾਰ ਕਰੋ ਪਰ ਪਹਿਲਾਂ ਇਹ ਗੱਲ ਤਾਂ ਸਮਝ ਪੈ ਜਾਏ ਕਿ ਧਰਮ ਦੇ ਲੱਛਣ ਕੀ ਹਨ। ਜਦੋਂ ਕੋਈ ਧਰਮ ਸ਼ਬਦ ਵਰਤਦਾ ਹੈ ਤਾਂ ਅਸੀਂ ਕਹਿ ਦੇਵਾਂਗੇ ਕਿ ਸਿੱਖ ਧਰਮ, ਹਿੰਦੂ ਧਰਮ, ਇਸਲਾਮ ਧਰਮ, ਈਸਾਈ ਧਰਮ, ਜੈਨ ਧਰਮ, ਬੋਧ ਧਰਮ ਪਰ ਅਸਲ ਵਿਚ ਧਰਮ ਕਿਸਨੂੰ ਕਹਿੰਦੇ ਹਨ ? ਹਜ਼ੂਰ ਨੇ ਸਭ ਤੋਂ ਪਹਿਲਾਂ ਜਿਹੜਾ ਧਰਮ ਸ਼ਬਦ ਵਰਤਿਆ ਹੈ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ, ਉਹ ਕ੍ਰਿਪਾਲੂ ਜੀ ਨੇ ਜਪੁ ਜੀ ਸਾਹਿਬ ਜੀ ਦੀ ਬਾਣੀ ਵਿਚ ਕ੍ਰਿਪਾਲਤਾ ਕੀਤੀ। ਧਰਮ ਸੰਸਕ੍ਰਿਤੀ ਦੀ ਧ੍ਰੀ ਧਾਤੂ ਤੋਂ ਪੈਦਾ ਹੋਇਆ ਹੈ। ਹਰ ਸ਼ਬਦ ਦੀ ਜੜ੍ਹ ਹੈ। ਧ੍ਰੀ ਦਾ ਅੱਖਰੀ ਅਰਥ ਹੁੰਦਾ ਹੈ ਧਾਰਨ ਕਰਨਾ। ਧਰਮ ਤੋਂ ਭਾਵ ਕੇਵਲ ਬਾਹਰ ਪ੍ਰਚਾਰ ਕਰਨਾ ਹੀ ਨਹੀਂ, ਸਗੋਂ ਪ੍ਰਚਾਰਨ ਤੋਂ ਪਹਿਲਾਂ ਆਪਣੇ ਅੰਦਰ ਧਾਰਨ ਕਰਨਾ ਵੀ ਹੈ। ਧਾਰਨ ਕੀਤੀ ਹੋਈ ਚੀਜ਼ ਹੀ ਲੋਕਾਂ ਤੱਕ ਪ੍ਰਚਾਰੀ ਜਾਂਦੀ ਹੈ ਤੇ ਜਿਹੜੀ ਚੀਜ਼ ਆਪ ਧਾਰਨ ਨਹੀਂ ਕੀਤੀ ਗਈ, ਉਹ ਦੂਜੇ ਉੱਪਰ ਕਦੀ ਅਸਰ ਨਹੀਂ ਕਰੇਗੀ। ਇਹੀ ਕਾਰਨ ਹੈ ਕਿ ਜਿਸ ਬੰਦੇ ਨੇ ਉਹਨਾਂ ਗੁਣਾਂ ਨੂੰ ਧਾਰਨ ਕਰ ਲਿਆ, ਉਸ ਦੇ ਲਈ ਸ਼ਬਦ ਵਰਤਦੇ ਹਾਂ ਧਾਰਮਿਕ। ਵੈਸੇ ਧਰਮ ਦਾ ਅਰਥ ਇਨਸਾਫ਼ ਵੀ ਹੈ। ਅਸੀਂ ਇਕ ਬਚਨ ਪੜ੍ਹਦੇ ਹਾਂ-

*ਗਾਵੈ ਰਾਜਾ ਧਰਮ ਦੁਆਰ॥*

ਇਥੇ ਧਰਮ ਦਾ ਅਰਥ ਹੈ ਕਮਾਉਣ ਵਾਲੇ ਗੁਣ। ਧਾਰਮਿਕ ਦਾ ਅਰਥ ਹੈ ਜਿਸ ਨੇ ਸੱਚਮੁੱਚ ਉਹਨਾਂ ਗੁਣਾਂ ਨੂੰ ਆਪਣੀ ਜ਼ਿੰਦਗੀ ਵਿਚ ਗ੍ਰਹਿਣ ਕਰ ਲਿਆ ਹੈ।

ਦੂਜੀ ਬੇਨਤੀ, ਅਸੀਂ ਇਕ ਸ਼ਬਦ ਵਰਤਦੇ ਹਾਂ ਰਿਲੀਜਨ। ਅਸਲ ਵਿਚ ਅਰਥ ਸਾਰਿਆਂ ਦੇ ਇਕੋ ਹਨ। ਪਰੰਤੂ ਸਾਡੇ ਅੰਦਰ ਹਉਮੈ ਤੇ ਈਰਖਾ ਨੇ ਬਖੇੜਾ ਪਾਇਆ ਹੋਇਆ ਹੈ। ਜੇ ਧਰਮ ਦੀ ਗੱਲ ਕਰਨ ਤੁਰੋਗੇ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੇ ਇਸ ਦੁਨੀਆਂ ਨੂੰ ਹੋਕਾ ਦੇ ਕੇ ਕਿਹਾ ਹੈ ਕਿ ਸੰਸਾਰ ਦੇ ਲੋਕੋ ! ਤੁਸੀਂ ਭਾਂਡਿਆਂ ਵੱਲ ਨਾ ਦੇਖੋ, ਤੁਸੀਂ ਭਾਂਡਿਆਂ ਵਿਚ ਪਏ ਹੋਏ ਅੰਮ੍ਰਿਤ ਜੱਲ ਵੱਲ ਦੇਖੋ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦੇ ਹਾਂ, ਸਭ ਤੋਂ ਪਹਿਲੀ ਬਾਣੀ ਦਾ ਨਾਮ ਹੈ ਜਪੁ ਨੀਸਾਣੁ। ਭਾਵੇਂ ਅਸੀਂ ਜਪੁ ਜੀ ਸਾਹਿਬ ਕਹਿੰਦੇ ਹਾਂ, ਪਰ ਹਕੀਕਤ ਵਿਚ ਬਾਣੀ ਦਾ ਤਤਕਰੇ ਵਿਚ ਨਾਮ ਹੈ ਜਪੁ ਨੀਸਾਣੁ। ਨੀਸਾਣੁ ਦਾ ਅਰਥ ਹੈ ਸਿਗਨੇਚਰ ਕਰਨੇ, ਨੀਸਾਣੁ ਦਾ ਅਰਥ ਹੈ ਸਹੀ ਪਾ ਦੇਣੀ। ਜਪੁ ਨੀਸਾਣੁ, ਇਨਸਾਨ ਇਕ ਸਟੇਟ ਵਿਚੋਂ, ਇਕ ਪ੍ਰਦੇਸ ਵਿਚੋਂ ਕੋਈ ਚੀਜ਼ ਖ਼ਰੀਦ ਕੇ ਦੂਜੇ ਪ੍ਰਦੇਸ ਵਿਚ ਜਾਂਦਾ ਹੈ ਤਾਂ ਜਿਸ ਬੰਦੇ ਕੋਲ ਸਾਮਾਨ ਦੀ, ਵਸਤੂਆਂ ਦੀ ਰਾਹਦਾਰੀ ਹੈ, ਉਸ ਬੰਦੇ ਨੂੰ ਰਸਤੇ ਵਿਚ ਕੋਈ ਰੋਕਣ ਵਾਲਾ ਨਹੀਂ। ਹੇ ਇਨਸਾਨ ! ਜਪੁ ਨੀਸਾਣੁ ਦਾ ਅਰਥ ਹੈ ਜੇ ਦੁਨਿਆਵੀ ਤੌਰ 'ਤੇ ਕੋਈ ਚੀਜ਼ ਖ਼ਰੀਦ ਕੇ ਤੁਰਿਆ ਹੈਂ, ਤੇਰੇ ਕੋਲ ਰਾਹਦਾਰੀ ਹੈ ਤਾਂ ਤੇਰਾ ਰਸਤਾ ਕਿਸੇ ਨੇ ਰੋਕਣਾ ਨਹੀਂ ਤੇ ਜਿਸ ਮਨੁੱਖ

ਕੋਲ ਬਾਬੇ ਨਾਨਕ ਦੇ ਜਪੁ ਜੀ ਦੀ ਰਾਹਦਾਰੀ ਹੈ ਤਾਂ ਰੱਬ ਦੀ ਦਰਗਾਹ ਵਿਚ ਉਸ ਦਾ ਲੇਖਾ ਰੋਕਣ ਵਾਲਾ ਕੋਈ ਨਹੀਂ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦੇ ਹੋ। ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਭਗਤਾਂ ਦਾ ਇੰਨਾ ਸਨਮਾਨ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਵਾਲਿਉ ! ਗੁਰੂ ਨਾਨਕ ਸਾਹਿਬ ਜੀ ਦੇ ਬਚਨ 19 ਰਾਗਾਂ ਵਿਚ ਦਰਜ ਹਨ। ਗੁਰੂ ਗ੍ਰੰਥ ਸਾਹਿਬ ਵਿਚ 63 ਸਲੋਕ ਹਨ ਗੁਰੂ ਅੰਗਦ ਸਾਹਿਬ ਜੀ ਦੇ, 17 ਰਾਗਾਂ ਵਿਚ ਗੁਰੂ ਨਾਨਕ ਸਾਹਿਬ ਤੋਂ ਬਾਅਦ ਗੁਰੂ ਅਮਰਦਾਸ ਜੀ ਦੀ ਬਾਣੀ ਹੈ। ਉਸ ਤੋਂ ਅੱਗੇ 30 ਰਾਗਾਂ ਵਿਚ ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ। ਕਿਸੇ ਵੀ ਰਾਗ ਵਿਚ ਤੁਸੀਂ ਇਹ ਨਹੀਂ ਪੜ੍ਹੋਗੇ ਕਿ ਬਾਣੀ ਗੁਰੂ ਨਾਨਕ ਦੇਵ ਜੀ ਦੀ, ਕਿਤੇ ਨਹੀਂ ਪੜ੍ਹੋਗੇ ਬਾਣੀ ਗੁਰੂ ਅੰਗਦ ਦੇਵ ਜੀ ਦੀ, ਕਿਤੇ ਨਹੀਂ ਪੜ੍ਹੋਗੇ ਬਾਣੀ ਗੁਰੂ ਅਮਰਦਾਸ ਜੀ ਦੀ, ਬਾਣੀ ਗੁਰੂ ਰਾਮਦਾਸ ਜੀ ਦੀ, ਗੁਰੂ ਅਰਜਨ ਦੇਵ ਜੀ ਦੀ, ਗੁਰੂ ਤੇਗ਼ ਬਹਾਦਰ ਜੀ ਦੀ। ਆਪਣੇ ਲਈ ਸ਼ਬਦ ਵਰਤਿਆ ਮਹਲਾ। ਮਹਲਾ ਦਾ ਅਰਥ ਹੈ ਸਰੀਰ। ਆਪਣੇ ਲਈ ਸ਼ਬਦ ਵਰਤਦੇ ਹਨ ਕੇਵਲ ਸਰੀਰ ਅਤੇ ਜਦੋਂ ਭਗਤਾਂ ਦੀ ਬਾਣੀ ਸ਼ੁਰੂ ਹੁੰਦੀ ਹੈ ਤਾਂ ਭਗਤਾਂ ਨੇ ਆਪਣੇ ਆਪ ਨੂੰ ਭਾਵੇਂ ਕਿਹਾ ਕਬੀਰ ਜੁਲਾਹਾ ਪਰ ਮੇਰੇ ਬਾਬਾ ਜੀ ਨੇ ਲਿਖਿਆ ਹੈ ਕਿ ਬਾਣੀ ਭਗਤ ਕਬੀਰ ਜੀਉ ਕੀ, ਬਾਣੀ ਭਗਤ ਰਵਿਦਾਸ ਜੀਉ ਕੀ, ਬਾਣੀ ਭਗਤ ਨਾਮਦੇਵ ਜੀ ਦੀ।

ਹੁਣ ਗੁਰਮੁਖੋ ! ਕਦੀ ਇਹਨਾਂ ਸ਼ਬਦਾਂ ਨੂੰ ਤੁਸੀਂ ਦੇਖੋ। ਇਸ ਗੁਰੂ ਗ੍ਰੰਥ ਸਾਹਿਬ ਵਿਚ ਆਪਣੇ ਇਕ ਇਕ ਅੱਖਰ ਨੂੰ ਲਿਖਾਉਣ ਲਈ ਪੀਲੂ, ਛੱਜੂ ਤੇ ਸ਼ਾਹ ਹੁਸੈਨ ਤਰਲਾ ਮਾਰਦੇ ਰਹੇ। ਇਕ ਵੀ ਸ਼ਬਦ ਉਹਨਾਂ ਦੇ ਕਹਿਣ 'ਤੇ ਦਰਜ ਨਹੀਂ ਕੀਤਾ ਗਿਆ ਪਰ 15 ਭਗਤਾਂ ਨੂੰ ਕਿੰਨਾ ਉੱਚਾ ਦਰਜਾ ਦਿੱਤਾ ਗਿਆ ਜਿਨ੍ਹਾਂ ਨੂੰ ਉਸ ਵੇਲੇ ਦੇ ਲੋਕ ਭਗਤ ਵੀ ਨਹੀਂ ਸੀ ਮੰਨਦੇ, ਕਿਉਂਕਿ ਸ਼ੂਦਰ ਭਗਤ ਨਹੀਂ ਹੋ ਸਕਦਾ ਪਰ ਮੇਰੇ ਗੁਰੂ ਨੇ ਇਕੱਲੀ ਬਾਣੀ ਹੀ ਦਰਜ ਨਹੀਂ ਕੀਤੀ ਸਗੋਂ ਆਪਣੀ ਕਲਮ ਨਾਲ ਲਿਖ ਕੇ ਦੇ ਗਏ ਕਿ ਰਹਿੰਦੀ ਦੁਨੀਆਂ ਤੱਕ ਜਗਤ ਇਹਨਾਂ ਨੂੰ ਭਗਤ ਕਹਿ ਕੇ ਨਮਸਕਾਰ ਕਰੇਗਾ। ਗੁਰੂ ਜੀ ਨੇ ਇਹ ਨਹੀਂ ਦੇਖਿਆ ਕਿ ਰਵਿਦਾਸ ਮਰੇ ਪਸ਼ੂ ਢੋਂਦੇ ਹਨ। ਗੁਰੂ ਜੀ ਨੇ ਇਹ ਨਹੀਂ ਦੇਖਿਆ ਕਿ ਕਬੀਰ ਜੁਲਾਹੇ ਦਾ ਕੰਮ ਕਰਦਾ ਹੈ।

ਗੁਰਮੁਖੋ ! ਕਿਰਤ ਕਰਦਿਆਂ ਕਦੀ ਵੀ ਸ਼ਰਮ ਨਹੀਂ ਕਰਨੀ। ਜਿਹੜੀ ਵੀ ਕਿਰਤ ਕਰੀਏ, ਧਰਮ ਦੀ ਕਿਰਤ ਜ਼ਰੂਰ ਕਰੀਏ ਪਰ ਲੱਜਾ ਉਸ ਵੇਲੇ ਕਰਨੀ ਚਾਹੀਦੀ ਹੈ ਜਦੋਂ ਕਿਰਤ ਦੀ ਦੁਰਵਰਤੋਂ ਕਰਕੇ ਅਸੀਂ ਪਰਾਇਆ ਹੱਕ ਖਾਂਦੇ ਹਾਂ। ਸਾਰਾ ਦਿਨ ਕੱਪੜਿਆਂ ਨੂੰ ਰੰਗਣ ਵਾਲਾ ਨਾਮਦੇਵ ਜੇ ਬਾਣੀ ਉਚਾਰਦਾ ਹੈ ਤਾਂ ਉਸ ਨੂੰ ਪ੍ਰਵਾਨ ਕੀਤਾ ਹੈ। ਕੱਪੜੇ ਬੁਨਣ ਵਾਲਾ ਇਥੋਂ ਤੱਕ ਕਿ ਘਰ ਘਰ ਸੁਨੇਹੇ ਦੇਣ ਵਾਲਾ ਭਗਤ ਸੈਣ ਜੀ, ਉਹਨਾਂ ਦੇ ਅੰਮ੍ਰਿਤ ਬਚਨ ਨੂੰ ਦਰਜ ਕੀਤਾ ਹੈ। ਭਾਂਡੇ ਨਾ ਦੇਖੋ। ਕਹਿਣ ਲੱਗੇ, ਹੋ ਸਕਦਾ ਹੈ ਤੈਨੂੰ ਭਾਂਡੇ ਵਿਚੋਂ

ਲੱਗੇ ਕਿ ਮਰੇ ਪਸ਼ੂ ਢੋਂਦਾ ਹੈ, ਪਰ ਇਸ ਸਰੀਰ ਭਾਂਡੇ ਵਿਚੋਂ ਜਿਹੜੇ ਬਚਨ ਨਿਕਲੇ ਹਨ, ਉਹਨਾਂ ਬਚਨਾਂ ਨੂੰ ਸੁਣੀਂ ਤਾਂ ਤੇਰੀ ਆਤਮਾ ਨੂੰ ਸ਼ਾਂਤੀ ਮਿਲੇਗੀ। ਤੂੰ ਇਹ ਨਾ ਦੇਖ ਕਿ ਭਗਤ ਕੱਪੜੇ ਪਿਆ ਬੁਨਦਾ ਹੈ। ਕੱਪੜੇ ਬੁਨਣ ਵਾਲੇ ਨੂੰ ਦੇਖ, ਉਹ ਅੰਦਰ ਨੂੰ ਰੱਸ ਨਾਲ ਬੁਨਣ ਦਾ ਯਤਨ ਕਰਦਾ ਹੈ। ਤੂੰ ਕੱਪੜੇ ਰੰਗਣ ਵੱਲ ਨਾ ਦੇਖ, ਅੰਦਰ ਰੰਗਣ ਵਾਲੇ ਬਾਬਾ ਨਾਮਦੇਵ ਨੂੰ ਦੇਖ। ਇਹੀ ਕਾਰਨ ਹੈ ਕਿ ਜਦੋਂ ਅਸੀਂ ਉਂਗਲੀ ਕਰਦੇ ਹਾਂ ਤਾਂ ਤਿੰਨ ਉਂਗਲੀਆਂ ਇਸ਼ਾਰਾ ਕਰਕੇ ਕਹਿੰਦੀਆਂ ਹਨ ਕਿ ਤੂੰ ਧਰਮੀ ਹੈਂ, ਅਕਲ ਲਤੀਫ ਹੈਂ। ਕਿਸੇ ਵੱਲ ਉਂਗਲ ਚੁੱਕਣ ਤੋਂ ਪਹਿਲਾਂ ਤਿੰਨ ਉਂਗਲੀਆਂ ਤੇਰੇ ਵੱਲ ਇਸ਼ਾਰਾ ਕਰਦੀਆਂ ਹਨ ਕਿ ਆਪਣੇ ਗਿਰੀਬਾਨ ਵਿਚ ਝਾਤੀ ਮਾਰਿਆ ਕਰ।

ਗੁਰੂ ਸਾਹਿਬ ਨੇ ਬਾਣੀ ਵਿਚ ਜਦੋਂ ਭਗਤਾਂ ਦੇ ਬਚਨ ਦਰਜ ਕੀਤੇ ਤਾਂ ਨਾਮਦੇਵ ਜੀ ਦੇ ਦੋ ਬਚਨ ਹਨ। ਉਹਨਾਂ ਦੀ ਹੱਡ ਬੀਤੀ ਹੈ ਤੇ ਉਹਨਾਂ ਦੀ ਅੱਖੀਂ ਦੇਖੀ ਹੈ। ਹੱਡ ਬੀਤੀ ਇਹ ਸੀ ਕਿ ਲੋਕ ਕਹਿੰਦੇ ਹਨ ਮੰਦਰ ਵਿਚ, ਦੇਵਆਲਿਆਂ ਵਿਚ ਪ੍ਰਮਾਤਮਾ ਦੀ ਇਬਾਦਤ ਕੀਤੀ ਜਾਂਦੀ ਹੈ। ਭਗਤ ਕਿਸੇ ਮਸਤੀ ਵਿਚ, ਕਿਸੇ ਮੌਜ ਵਿਚ ਆ ਕੇ ਉਸ ਮੰਦਰ ਵਿਚ ਬੈਠਦਾ ਹੈ ਤੇ ਜਦੋਂ ਉਹ ਉੱਚੀ ਆਵਾਜ਼ ਵਿਚ ਵਿਸ਼ਨੂੰ ਵਿਸ਼ਨੂੰ ਕਹਿ ਕੇ ਪੁਕਾਰਦਾ ਹੈ ਤਾਂ ਅਚਨਚੇਤ ਉਸ ਦੀ ਪਿੱਠ ਪਿੱਛੇ ਕੋਈ ਠੁੱਡਾ ਮਾਰਦਾ ਹੈ ਤੇ ਭਗਤ ਪਿਛਾਂਹ ਮੁੜ ਕੇ ਦੇਖਦਾ ਹੈ ਤਾਂ ਠੋਕਰ ਮਾਰਨ ਵਾਲੇ ਦੀਆਂ ਅੱਖਾਂ ਵਿਚ ਖ਼ੂਨ ਹੈ। ਕਹਿਣ ਲੱਗਾ ਐ ਸ਼ੂਦਰ ! ਤੈਨੂੰ ਕਿਸਨੇ ਹੱਕ ਦੇ ਦਿੱਤਾ ਕਿ ਤੂੰ ਮੰਦਰ ਵਿਚ ਬੈਠ ਕੇ ਪੁਕਾਰੇਂ, ਤੈਨੂੰ ਕਿਸਨੇ ਕਹਿ ਦਿੱਤਾ ਕਿ ਤੂੰ ਭਗਵਾਨ ਦੀ ਪੂਜਾ ਮੰਦਰ ਵਿਚ ਬੈਠ ਕੇ ਕਰੇਂ ? ਭਗਤ ਨਾਮਦੇਵ ਕਹਿੰਦੇ ਹਨ, ਦੱਸੋ ਹੋਰ ਕਿੱਥੇ ਕਰਾਂ ? ਕਹਿਣ ਲੱਗੇ ਭਗਤੀ, ਇਬਾਦਤ, ਸਿਮਰਨ ਤਾਂ ਦੂਰ ਦੀ ਗੱਲ ਹੈ, ਤੈਨੂੰ ਤਾਂ ਇਹ ਵੀ ਹੱਕ ਨਹੀਂ ਕਿ ਸ਼ੂਦਰ ਜਾਮੇ ਵਿਚ ਤੂੰ ਆਪਣੀ ਰਸਨਾ ਤੋਂ ਭਗਵਾਨ ਜਾਂ ਰਾਮ ਵੀ ਕਹੇਂ। ਪਿਆਰਿਉ ! ਭਗਤ ਨੇ ਠੋਕਰ ਖਾਧੀ ਤੇ ਪਾਟੀ ਜਿਹੀ ਕੰਬਲੀ ਲੈ ਕੇ ਮੰਦਰ ਪਿੱਛੇ ਚਲਾ ਗਿਆ ਤੇ ਉਹਨਾਂ ਨੇ ਦੋ ਸ਼ਬਦ ਆਪਣੀ ਰਸਨਾ ਤੋਂ ਕਹੇ ਹਨ। ਕਹਿਣ ਲੱਗੇ, ਹੇ ਪ੍ਰਭੂ ! ਜੇ ਤੂੰ ਆਪਣੀ ਭਗਤੀ ਦੀ ਚਿਣਗ ਲਾਈ ਸੀ ਤਾਂ ਮੈਨੂੰ ਛੀਂਬੇ ਦੇ ਘਰ ਕਿਉਂ ਭੇਜ ਦਿੱਤਾ ? ਦੂਜੀ ਤੁੱਕ ਉਹਨਾਂ ਨੇ ਕਹੀ ਕਿ ਮੈਨੂੰ ਠੋਕਰ ਵੱਜਦੀ ਹੈ, ਕੋਈ ਗੱਲ ਨਹੀਂ। ਲੋਕ ਇਹੀ ਕਹਿਣਗੇ ਕਿ ਛੀਂਬਿਆਂ ਦੇ ਮੁੰਡੇ ਨੂੰ ਮੰਦਰ ਵਿਚੋਂ ਧੱਕੇ ਮਾਰ ਕੇ ਕੱਢ ਦਿੱਤਾ, ਪਰ ਹੇ ਸਤਿਗੁਰੂ ! ਜਦੋਂ ਗੱਲ ਚੱਲੇਗੀ ਕਿ ਤੇਰੇ ਭਗਤ ਨੂੰ ਧੱਕੇ ਮਾਰੇ ਹਨ, ਮੇਰਾ ਤਾਂ ਕੁਝ ਨਹੀਂ ਜਾਣਾ, ਅਸੀਂ ਧੱਕਿਆਂ ਵਿਚ ਜੰਮੇ, ਧੱਕਿਆਂ ਵਿਚ ਪਲੇ ਤੇ ਜੇ ਤੇਰੇ ਨਾਮ ਵਾਲੇ ਨੂੰ ਧੱਕੇ ਪੈ ਗਏ ਤਾਂ ਕੱਲ ਨੂੰ ਤੇਰਾ ਨਾਮ ਕੌਣ ਲਏਗਾ। ਉਹਨਾਂ ਦਾ ਬਚਨ ਹੈ-

*ਹਸਤ ਖੇਲਤ ਤੇਰੇ ਦੇਹੁਰੇ ਆਇਆ ॥*
*ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥*
*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥*

*ਛੀਪੇ ਕੇ ਜਨਮਿ ਕਾਹੇ ਕਉ ਆਇਆ॥ ੧॥ ਰਹਾਉ॥*
*ਲੈ ਕਮਲੀ ਚਲਿਓ ਪਲਟਾਇ॥*
*ਦੇਹੁਰੈ ਪਾਛੈ ਬੈਠਾ ਜਾਇ॥੨॥*
*ਜਿਉ ਜਿਉ ਨਾਮਾ ਹਰਿ ਗੁਣ ਉਚਰੈ॥*
*ਭਗਤ ਜਨਾਂ ਕਉ ਦੇਹੁਰਾ ਫਿਰੈ॥੩॥*

(ਅੰਗ ੧੧੬੪)

ਦੂਜਾ ਬਚਨ ਉਹਨਾਂ ਦਾ ਆਉਂਦਾ ਹੈ-

*ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥*
*ਤੂ ਨ ਬਿਸਾਰੇ ਰਾਮਈਆ॥੧॥ ਰਹਾਉ॥*

ਜਦੋਂ ਤਿੰਨ ਵਾਰੀ ਸ਼ਬਦ ਆਉਂਦਾ ਹੈ, ਗੁਰਮੁਖੋ ਜਿਹੜੇ ਬਾਣੀ ਪੜ੍ਹਦੇ ਹੋ ਅਸਲ ਵਿਚ ਬਾਣੀ ਗੁਰੂ ਸਾਹਿਬ ਦਾ ਹਿਰਦਾ ਹੈ। ਜੇ ਕਿਸੇ ਨੇ ਗੁਰੂ ਦੇ ਹਿਰਦੇ ਨਾਲ ਆਪਣੇ ਹਿਰਦੇ ਨੂੰ ਮਿਲਾਉਣਾ ਹੈ ਤਾਂ ਸ਼ਬਦ ਦੀ ਕਮਾਈ ਕਰਿਉ ਕਿਉਂਕਿ ਸ਼ਬਦ ਸਾਨੂੰ ਗੁਰੂ ਵਿਚ ਮਿਲਾ ਦਿੰਦਾ ਹੈ। ਬਾਬੇ ਜੀ ਦੇ ਜਦੋਂ ਤਿੰਨ ਵਾਰੀ ਇਹ ਸ਼ਬਦ ਪੜ੍ਹੇ ਤਾਂ ਕਈ ਵਾਰੀ ਇੰਝ ਲੱਗਦਾ ਹੈ ਇਹ ਸ਼ਬਦ ਇੰਨਾ ਤਰਲਾ ਤਾਂ ਨਹੀਂ ਕਿ ਜਿਵੇਂ ਮਾਂ ਤੁਰੀ ਜਾਂਦੀ ਹੋਵੇ, ਬੱਚਾ ਪਿਛੋਂ ਕੱਪੜਾ ਖਿੱਚ ਕੇ ਕਹਿੰਦਾ ਹੈ ਮਾਂ ਮੇਰੀਏ, ਮੈਨੂੰ ਛੱਡ ਕੇ ਨਾ ਜਾ, ਮੈਨੂੰ ਭੁਲਾ ਨਾ, ਦੇਖੀਂ ਤੇਰੇ ਤੋਂ ਬਿਨਾਂ ਮੈਂ ਰੁਲ ਜਾਣਾ ਹੈ। ਜਦੋਂ ਭਗਤ ਨੇ ਤਿੰਨ ਵਾਰੀ ਕਿਹਾ-

*ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥*
*ਤੂ ਨ ਬਿਸਾਰੇ ਰਾਮਈਆ॥੧॥ਰਹਾਉ॥*

ਪਤਾ ਨਹੀਂ ਹਿਰਦੇ ਵਿਚੋਂ ਕਿੰਨਾ ਕੁ ਦਰਦ ਨਿਕਲਿਆ ਹੋਵੇਗਾ। ਅਗਲੀ ਤੁੱਕ ਉਹਨਾਂ ਕਹੀ-

*ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥*
*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥*
*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥*
*ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥*

(ਅੰਗ ੧੨੯੨)

ਗੁਰੂ ਅਰਜਨ ਸਾਹਿਬ ਜੀ ਨੇ ਇਕ ਗੱਲ ਕਹੀ ਕਿ ਉਹ ਸਮਾਂ ਸੀ ਕਿ ਇਕ ਭਗਤ ਨੂੰ ਮੰਦਿਰ ਵਿਚੋਂ ਠੋਕਰ ਮਾਰਨੀ, ਦੇਵਿਆਲੇ ਵਿਚੋਂ ਧੱਕੇ ਮਾਰਨੇ ਤੇ ਜਿਸ ਦਿਨ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਰਜ ਕੀਤੀ ਤਾਂ

ਉਸ ਦਿਨ ਬਚਨ ਕਹਿ ਦਿੱਤਾ ਕਿ ਦੁਨੀਆਂ ਦੇ ਲੋਕੋ ! ਉਸ ਭਗਤ ਦਾ ਸ਼ਬਦ ਮੈਂ ਦਰਜ ਕਰਕੇ ਚੱਲਿਆ ਹਾਂ ਗੁਰੂ ਗ੍ਰੰਥ ਸਾਹਿਬ ਵਿਚ, ਜਿਸ ਨੂੰ ਮੰਦਿਰ ਵਿਚੋਂ ਲੋਕ ਠੁੱਡੇ ਮਾਰਦੇ ਰਹੇ ਪਰ ਉਸ ਨੂੰ ਮੈਂ ਸਦਾ ਲਈ ਆਪਣੇ ਹਰਿਮੰਦਰ ਵਿਚ ਥਾਂ ਦੇ ਜਾਵਾਂਗਾ। ਅੱਜ ਵੀ ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਹੁੰਦਾ ਹੈ ਤਾਂ ਗੁਰੂ ਗ੍ਰੰਥ ਸਾਹਿਬ ਵਿਚੋਂ ਭਗਤ ਨਾਮਦੇਵ ਜੀ ਦਾ ਜਦੋਂ ਸ਼ਬਦ ਆਉਂਦਾ ਹੈ ਤਾਂ ਕਈ ਵਾਰੀ ਹੁਕਮ ਇਹ ਆਉਂਦਾ ਹੈ-

*ਪਹਿਲ ਪੁਰੀਏ ਪੁੰਡਰਕ ਵਨਾ॥*

(ਅੰਗ ੬੯੩)

ਕਈ ਵਾਰੀ ਹੁਕਮਨਾਮਾ ਆਉਂਦਾ ਹੈ-

*ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥*
*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥ ੧ ॥ ਰਹਾਉ॥*

(ਅੰਗ ੭੨੭)

ਉਸ ਵੇਲੇ ਮਨ ਵਿਚ ਆਉਂਦਾ ਹੈ ਮਨਾ ! ਅੱਜ ਜਿਹੜਾ ਹੁਕਮਨਾਮਾ ਸੁਣਿਆ ਹੈ, ਹੇ ਧੰਨ ਗੁਰੂ ਅਰਜਨ ਸਾਹਿਬ ! ਸਮੇਂ ਦੇ ਲੋਕਾਂ ਨੇ ਤਾਂ ਠੁੱਡੇ ਮਾਰੇ, ਪਰ ਤੁਸੀਂ ਇੰਨੀ ਕ੍ਰਿਪਾ ਕਰ ਗਏ ਕਿ ਜੁੱਗੋ ਜੁੱਗ ਅਟੱਲ ਹਰਿਮੰਦਰ ਸਾਹਿਬ ਵਿਚੋਂ ਭਗਤ ਨਾਮਦੇਵ ਜੀ ਦੀ ਆਵਾਜ਼ ਆਉਂਦੀ ਪਈ ਹੈ।

ਦੂਜਾ ਸ਼ਬਦ ਹੈ ਰਿਲੀਜਨ। ਇਸ ਦਾ ਅਰਥ ਹੈ ਉਹ ਗੁਣ ਜਿਹੜਾ ਕਰੋੜਾਂ ਜਨਮਾਂ ਦੇ ਟੁੱਟੇ ਹੋਏ ਬੰਦੇ ਨੂੰ ਪਰਤ ਕੇ ਰੱਬ ਨਾਲ ਜੋੜ ਦੇਵੇ। ਤੀਸਰਾ ਸ਼ਬਦ ਆਉਂਦਾ ਹੈ ਮਜ਼ਹਬ। ਮਜ਼ਹਬ ਦਾ ਅੱਖਰੀ ਅਰਥ ਹੈ ਜਿਹੜਾ ਰੱਬ ਦੇ ਪ੍ਰਕਾਸ਼ ਥੱਲੇ ਚੱਲਦਾ ਹੋਵੇ। ਬਾਬਾ ਫ਼ਰੀਦ ਜੀ ਦੇ ਬਚਨ ਹਨ-

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥*

(ਅੰਗ ੧੩੭੮)

ਜੇ ਤੂੰ ਅਕਲ ਦਾ ਬਰੀਕ ਹੈਂ ਤਾਂ ਫਿਰ ਇਹੋ ਜਿਹੇ ਲੇਖ ਨਾ ਲਿਖ ਕਿ ਤੂੰ ਦੂਜੇ ਉੱਪਰ ਤਰਕ ਕਰੇਂ, ਤੂੰ ਆਪਣੇ ਤੋਂ ਗੱਲ ਸ਼ੁਰੂ ਕਰ। ਬਾਬਾ ਫ਼ਰੀਦ ਜੀ ਇਸਲਾਮੀ ਮੱਤ ਨਾਲ ਸਬੰਧਿਤ ਹਨ। ਤੁਸੀਂ ਗੁਰੂ ਗ੍ਰੰਥ ਸਾਹਿਬ ਵਿਚੋਂ ਬਚਨ ਪੜ੍ਹਦੇ ਹੋ। ਚਾਰ ਸ਼ਬਦ ਹਨ ਬਾਬੇ ਫ਼ਰੀਦ ਦੇ ਗੁਰੂ ਗ੍ਰੰਥ ਸਾਹਿਬ ਵਿਚ। 130 ਸਲੋਕਾਂ ਵਿਚੋਂ 112-13 ਦੇ ਕਰੀਬ ਗੁਰੂ ਸਾਹਿਬ ਨੇ ਕੁਝ ਸਲੋਕਾਂ ਦਾ ਖੁਲਾਸਾ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਅਸੀਂ ਪੰਜ ਵਕਤ ਦੀ ਨਿਮਾਜ਼ ਨਹੀਂ ਪੜ੍ਹਦੇ, ਅਸੀਂ ਪੰਜ ਬਾਣੀਆਂ ਦਾ ਨਿਤਨੇਮ ਕਰਦੇ ਹਾਂ ਪਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਗੱਲ ਨੂੰ ਬਾਬਾ ਜੀ ਨੇ ਸਵੀਕਾਰ ਕਰ ਲਿਆ-

*ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥*
*ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥*

(ਅੰਗ ੧੩੮੧)

ਦੂਜੇ ਬਚਨ ਉਹਨਾਂ ਕਹੇ-

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥*
*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥*

(ਅੰਗ ੧੩੮੧)

ਬਾਬਾ ਫ਼ਰੀਦ ਦੇ ਉਜੂ, ਬਾਬੇ ਫ਼ਰੀਦ ਦੀ ਨਿਮਾਜ਼, ਬਾਬੇ ਫ਼ਰੀਦ ਦੀ ਮਸੀਤ ਨੂੰ ਗੁਰੂ ਨੇ ਦੁਰਕਾਰਿਆ ਨਹੀਂ, ਸਗੋਂ ਕਹਿਣ ਲੱਗੇ ਕਿ ਤੇਰੀ ਨਿਮਾਜ਼, ਤੇਰੀ ਮਸੀਤ, ਤੇਰਾ ਅੱਲਾਹ, ਤੇਰਾ ਰੱਬ, ਇਹ ਸਾਰੇ ਸ਼ਬਦ ਮੈਨੂੰ ਪ੍ਰਵਾਨ ਹਨ। ਕਹਿਣ ਲੱਗੇ ਅੱਲਾਹ ਅੱਲਾਹ ਕਹਿ ਕੇ ਸਾਈਂ ਨਾਲ ਜੁੜ ਗਿਆ। ਤੂੰ ਕੇਵਲ ਇਸ ਦੇ ਸ਼ਬਦਾਂ ਵੱਲ ਨਾ ਦੇਖ, ਇਸ ਦੇ ਹਿਰਦੇ ਵਿਚ ਪੈਦਾ ਹੋਏ ਰੱਬੀ ਗਿਆਨ ਵੱਲ ਝਾਤੀ ਮਾਰ। ਬਾਬਾ ਫ਼ਰੀਦ ਜੀ ਦੀ ਮਾਂ ਹੈ ਮਰੀਅਮ। ਮਰੀਅਮ ਨੇ ਆਪਣੇ ਬੱਚੇ ਨੂੰ ਲੋੜ ਤੋਂ ਸ਼ੁਰੂ ਕੀਤਾ ਤੇ ਇਕ ਦਿਨ ਬਾਬਾ ਫ਼ਰੀਦ ਦੀ ਲੋੜ ਲਗਨ ਬਣ ਗਈ। ਮਾਂ ਨੇ ਪਹਿਲੇ ਦਿਨ ਇਹੀ ਗੱਲ ਕਹੀ ਸੀ ਕਿ ਬੇਟਾ! ਰੱਬ ਦੀ ਇਬਾਦਤ ਕਰ, ਨਿਮਾਜ਼ ਪੜ੍ਹਿਆ ਕਰ। ਉਹਨਾਂ ਨੇ ਪੁੱਛਿਆ ਮਾਂ! ਜੇ ਰੱਬ ਦੀ ਇਬਾਦਤ ਕਰਾਂਗਾ ਤਾਂ ਰੱਬ ਦੇਵੇਗਾ ਕੀ? ਅੱਗੋਂ ਮਾਂ ਦਾ ਉੱਤਰ ਸੀ ਲਾਲ ਜੀ! ਜੇ ਤੂੰ ਰੱਬ ਦੀ ਇਬਾਦਤ ਕਰੇਂਗਾ ਤਾਂ ਰੱਬ ਤੈਨੂੰ ਖਾਣ ਲਈ ਮਿੱਠੀ ਸ਼ੱਕਰ ਦੇਵੇਗਾ।

ਬਾਬਾ ਫ਼ਰੀਦ ਜੀ ਤੁਰ ਪਏ ਹਨ, ਸਿਰਫ਼ ਇਕ ਸ਼ੱਕਰ ਦੀ ਪੋਟਲੀ ਉਹਨਾਂ ਦੀ ਲੋੜ ਸੀ। ਮਾਂ ਨੇ ਮੁਸੱਲੇ ਦੇ ਥੱਲੇ ਨਿਮਾਜ਼ ਅਦਾ ਕਰਨ ਤੋਂ ਪਹਿਲਾਂ ਆਪਣੇ ਵੱਲੋਂ ਸ਼ੱਕਰ ਦੀ ਪੋਟਲੀ ਰੱਖ ਦਿੱਤੀ। ਪਿਆਰਿਓ! ਫ਼ਰੀਦ ਨਿਮਾਜ਼ ਪੜ੍ਹਨ ਲਈ ਛੇ ਸਾਲ ਦੀ ਉਮਰ ਵਿਚ ਲੱਗ ਗਿਆ। ਉਹਨਾਂ ਨੂੰ ਸੰਪੂਰਨ ਕੁਰਾਨ ਜ਼ਬਾਨੀ ਕੰਠ ਹੋ ਚੁਕਾ ਸੀ। ਅੱਜ ਉਹ 30 ਸਾਲ ਦੀ ਭਗਤੀ ਇਬਾਦਤ ਤੋਂ ਬਾਅਦ ਜਦੋਂ ਨਿਮਾਜ਼ ਵਿਚ ਬੈਠੇ ਹਨ ਤਾਂ ਕੁਝ ਵਿਦਵਾਨ ਕਹਿੰਦੇ ਹਨ ਕਿ ਉਹਨਾਂ ਨੇ ਜ਼ਮੀਨ ਵਿਚ ਹੱਥ ਮਾਰਿਆ ਤੇ ਮਿੱਟੀ ਹੱਥ ਵਿਚ ਲੱਗੀ ਤੇ ਮਿੱਟੀ ਵੀ ਸ਼ੱਕਰ ਹੋ ਚੁੱਕੀ ਸੀ। ਅੱਜ ਨਿਮਾਜ਼ ਪੜ੍ਹੀ ਤੇ ਸ਼ੱਕਰ ਮੂੰਹ ਵਿਚ ਪਾਉਣੀ ਭੁੱਲ ਗਈ। ਮਾਂ ਨੇ ਪੋਟਲੀ ਦੇਖੀ ਤੇ ਇਹੀ ਪੁੱਛਿਆ ਸੀ ਬੇਟਾ! ਅੱਜ ਖ਼ੁਦਾ ਨੇ ਸ਼ੱਕਰ ਦਿੱਤੀ ਤੇ ਤੂੰ ਉਸ ਸ਼ੱਕਰ ਨੂੰ ਨਿਮਾਜ਼ ਤੋਂ ਬਾਅਦ ਖਾਂਦਾ ਕਿਉਂ ਨਹੀਂ? ਅੱਜ ਲੋੜ ਸ਼ੱਕਰ ਦੀ ਨਹੀਂ, ਅੱਜ ਲੋੜ ਅਸਲ ਵਿਚ ਲਗਨ ਬਣ ਚੁੱਕੀ ਸੀ। ਕਹਿਣ ਲੱਗੇ, ਮਾਂ ਮੇਰੀਏ! ਸ਼ੁਰੂਆਤ ਮੇਰੀ ਮਿੱਠੇ ਤੋਂ ਹੋਈ ਸੀ, ਪਰ ਸੱਚ ਜਾਣੀ, ਜਿਸ ਰੱਬ ਦੇ ਚਰਨਾਂ ਵਿਚ ਤੂੰ ਮੈਨੂੰ ਜੋੜਿਆ ਹੈ, ਅੱਜ ਉਸ ਰੱਬ ਦਾ ਨਾਮ ਮੇਰੀ ਲਗਨ ਬਣ ਚੁੱਕਾ ਹੈ। ਹਕੀਕਤ ਵਿਚ ਅੱਜ ਸ਼ੱਕਰ ਦਾ ਸੁਆਦ ਨਹੀਂ, ਜਿਸ ਰੱਬ ਨਾਲ ਜੋੜਿਆ ਹੈ, ਉਸ ਦੇ ਨਾਮ ਤੋਂ ਬਿਨਾਂ ਫਿੱਕਾ ਹੈ, ਨਾਮ ਸਭ ਤੋਂ ਮਿੱਠਾ ਹੈ। ਉਹਨਾਂ ਦਾ ਬਚਨ ਹੈ-

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥*

(ਅੰਗ ੧੩੭੯)

ਬਾਬਾ ਜੀ ਨੇ ਸਾਰੀ ਜ਼ਿੰਦਗੀ ਰੱਬ ਤੋਂ ਬਿਨਾਂ ਕਿਸੇ ਹੋਰ ਦਾ ਆਸਰਾ ਨਹੀਂ ਲਿਆ। ਇਕ ਦਿਨ ਬਾਬਾ ਜੀ ਆਪਣੇ ਇਬਾਦਤਖ਼ਾਨੇ ਵਿਚੋਂ ਨਿਕਲੇ ਤੇ ਬਾਬਾ ਸਾਹਿਬ ਅੱਜ ਬਿਰਧ ਹੋ ਚੁੱਕੇ ਹਨ। ਇਕ ਚੇਲੇ ਨੇ ਦੌੜ ਕੇ ਸੋਟਾ ਲੈ ਆਂਦਾ ਤੇ ਨਾਲ ਕਹਿ ਦਿੱਤਾ, ਬਾਬਾ ਜੀ ! ਸੋਟਾ ਫੜ ਲਉ। ਸੋਟੇ ਦੇ ਸਹਾਰੇ ਬਾਬਾ ਫ਼ਰੀਦ ਜੀ ਥੋੜਾ ਜਿਹਾ ਤੁਰੇ ਪਰ ਪਤਾ ਨਹੀਂ ਚਿੱਤ ਵਿਚ ਕੀ ਆਇਆ ਕਿ ਇਕੋ ਦੱਮ ਸੋਟਾ ਸੁੱਟ ਦਿੱਤਾ ਤਾਂ ਚੇਲਿਆਂ ਨੇ ਕਿਹਾ, ਬਾਬਾ ਜੀ ! ਸੋਟਾ ਕਿਉਂ ਸੁੱਟ ਦਿੱਤਾ ? ਕਹਿਣ ਲੱਗੇ, ਇਸ ਫ਼ਰੀਦ ਨੇ ਸਾਰੀ ਜ਼ਿੰਦਗੀ ਇਕ ਤੋਂ ਬਿਨਾਂ ਕਿਸੇ ਦੀ ਓਟ ਨਹੀਂ ਲਈ ਤੇ ਹੁਣ ਤਾਂ ਕੰਧੀ ਉੱਤੇ ਰੁਖੜਾ ਹੈ। ਮੈਂ ਮਰਨ ਤੋਂ ਬਿਨਾਂ ਬੇਜਾਨ ਲੱਕੜ ਦੇ ਸਹਾਰੇ ਨਹੀਂ ਜੀਉਣਾ ਚਾਹੁੰਦਾ।

ਜਿਸ ਦਿਨ ਰੱਸ ਦੇ ਅਕੀਦੇ ਦੀ ਗੱਲ ਚੱਲੀ ਤਾਂ ਕਹਿਣ ਲੱਗੇ, ਪ੍ਰਮਾਤਮਾ ! ਮੈਂ ਤੇਰੇ ਕੋਲੋਂ ਕੁਝ ਨਹੀਂ ਮੰਗਦਾ, ਸਿਰਫ਼ ਮੈਨੂੰ ਉੱਨੀ ਦੇਰ ਤੱਕ ਜ਼ਿੰਦਗੀ ਦੇਈਂ ਜਿੰਨੀ ਦੇਰ ਤੱਕ ਤੇਰੇ 'ਤੇ ਭਰੋਸਾ ਹੈ। ਜਿਸ ਦਿਨ ਭਰੋਸਾ ਡਿੱਗਦਾ ਦਿੱਸੇ ਉਸ ਦਿਨ ਕ੍ਰਿਪਾ ਕਰੀਂ, ਮੇਰੇ ਸਰੀਰ ਵਿਚੋਂ ਜਿੰਦ ਕੱਢ ਕੇ ਲੈ ਜਾਈਂ। ਉਹਨਾਂ ਦੇ ਬਚਨ ਅਸੀਂ ਪੜ੍ਹਦੇ ਹਾਂ-

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥*

(ਅੰਗ ੧੩੮੦)

ਬਾਬਾ ਫ਼ਰੀਦ ਜੀ ਦੀ ਰਚਨਾ ਪੜ੍ਹੋ। ਉਹਨਾਂ ਨੇ ਮੌਤ ਦੇ ਗੀਤ ਗਾਏ ਹਨ। ਹਰ ਸ਼ਬਦ ਵਿਚੋਂ ਮੌਤ ਚੇਤੇ ਕਰਾਉਂਦੇ ਹਨ। ਅੱਜ ਅਸੀਂ ਦੇਖਦੇ ਹਾਂ ਕਿ ਪਿੰਡਾਂ ਵਿਚ ਸ਼ਮਸ਼ਾਨ ਘਾਟ ਦੀ ਸੜਕ ਪਿੰਡੋਂ ਤੁਰਦੀ ਸੀ ਤੇ ਕਬਰਸਤਾਨ ਵਿਚ ਜਾ ਕੇ ਖ਼ਤਮ ਹੋ ਜਾਂਦੀ ਸੀ। ਇਸ ਦਾ ਭਾਵ ਇਹ ਸੀ ਕਿ ਬੰਦਿਆ ! ਸਿਰਫ਼ ਤੇਰੀ ਇੰਨੀ ਕੁ ਯਾਤਰਾ ਹੈ। ਪਿੰਡੋਂ ਚਾਰ ਬੰਦੇ ਮੋਢਿਆਂ 'ਤੇ ਚੁੱਕ ਕੇ ਇਥੋਂ ਤੱਕ ਆਉਣਗੇ ਤੇ ਇਥੇ ਤੈਨੂੰ ਛੱਡ ਕੇ ਵਾਪਿਸ ਚਲੇ ਜਾਣਗੇ, ਕਿਉਂਕਿ ਇਥੇ ਰਾਹ ਮੁੱਕ ਜਾਂਦਾ ਹੈ, ਇਸ ਤੋਂ ਅੱਗੇ ਤੂੰ ਇਕੱਲਾ ਜਾਏਂਗਾ।

ਬਾਬਾ ਫ਼ਰੀਦ ਸਾਹਿਬ ਨੇ ਅੱਖਾਂ ਨਾਲ ਦੇਖਿਆ ਤੇ ਉਹਨਾਂ ਨੇ ਕਬਰ ਨੂੰ ਦੇਖ ਕੇ ਅੰਮ੍ਰਿਤ ਬਾਣੀ ਵਿਚ ਕਿਹਾ ਕਿ ਮੈਂ ਕਬਰ ਕੋਲੋਂ ਨਿਕਲਦਾ ਪਿਆ ਸੀ ਤੇ ਮੇਰੇ ਕੰਨਾਂ ਵਿਚ ਆਵਾਜ਼ ਪਈ, ਐ ਲੰਘਣ ਵਾਲੇ ਰਾਹੀ ! ਦੋ-ਚਾਰ ਗੱਲਾਂ ਮੇਰੀਆਂ ਸੁਣ ਕੇ ਜਾਈਂ। ਕਹਿੰਦੇ ਹਨ, ਮੈਂ ਆਵਾਜ਼ ਨੂੰ ਪੁੱਛਿਆ ਤੂੰ ਕੌਣ ਹੈਂ ? ਅੱਗੋਂ ਆਵਾਜ਼ ਸੀ ਕਿ ਮੈਂ ਕਬਰ ਹਾਂ। ਕਹਿਣ ਲੱਗੀ, ਪਤਾ ਨਹੀਂ ਕੀ ਗੱਲ ਹੈ ਕਿ ਮੈਂ ਸਾਰੇ ਲੋਕਾਂ ਨੂੰ ਆਪਣੇ ਵਿਚ ਸਮੇਟਦੀ ਹਾਂ, ਪਰ ਮੈਂ ਕੀ ਮਾੜੇ ਕਰਮ ਕੀਤੇ ਹਨ ਕਿ ਕੋਈ ਵੀ ਬੰਦਾ ਮੇਰੇ ਕੋਲ ਖ਼ੁਸ਼ੀ ਨਾਲ ਆਉਣ ਲਈ ਤਿਆਰ ਨਹੀਂ। ਜਦੋਂ ਆਉਂਦੇ ਹਨ ਤੇਜ਼ੀ ਨਾਲ ਮੇਰੇ ਕੋਲੋਂ ਦੂਰ ਚਲੇ ਜਾਂਦੇ ਹਨ। ਮੈਂ ਪੁੱਛਣਾ ਚਾਹੁੰਦੀ

ਹਾਂ ਲੋਕੋ ! ਮੇਰੇ ਤੋਂ ਦੂਰ ਕਿਉਂ ਜਾਂਦੇ ਹੋ ? ਬਾਬਾ ਜੀ ਨੇ ਉੱਤਰ ਦਿੱਤਾ, ਐ ਕਬਰ ! ਅਸਲ ਵਿਚ ਲੋਕ ਆਪਣੇ ਘਰਾਂ ਵਿਚ ਰਹਿਣਾ ਪਸੰਦ ਕਰਦੇ ਹਨ। ਤੇਰੇ ਕੋਲ ਕੋਈ ਵੀ ਆਉਣਾ ਨਹੀਂ ਚਾਹੁੰਦਾ। ਅੱਗੋਂ ਫਿਰ ਕਬਰ ਨੇ ਪਲਟ ਕੇ ਕਿਹਾ ਕਿ ਇਕ ਕੰਮ ਕਰਿਉ ਕਿ ਜਿਹੜੇ ਲੋਕ ਮੇਰੇ ਤੋਂ ਨਫ਼ਰਤ ਕਰਦੇ ਹਨ, ਉਹਨਾਂ ਲੋਕਾਂ ਨੂੰ ਮੇਰੀ ਗੱਲ ਦੱਸੀਂ ਕਿ ਅਰਬਾਂ ਰੁਪਈਏ ਲਾ ਕੇ ਤੂੰ ਘਰ ਬਣਾ ਲਏ ਪਰ ਤੈਨੂੰ ਕਿਸੇ ਨੇ ਘਰ ਵਿਚ ਵੂਕਣਾ ਨਹੀਂ। ਜਿਸ ਦਿਨ ਆਪਣੇ ਘਰ ਦੇ ਤੈਨੂੰ ਘਰੋਂ ਕੱਢਣ ਲੱਗਣਗੇ, ਮੇਰੇ ਤੋਂ ਨਫ਼ਰਤ ਕਰਨ ਵਾਲਿਆ ! ਮੇਰੀ ਗੋਦ ਖੁੱਲ੍ਹੀ ਹੋਵੇਗੀ। ਜਿਸ ਦਿਨ ਤੇਰੇ ਆਪਣੇ ਵੀ ਥਾਂ ਨਾ ਦੇਣਗੇ, ਮੈਂ ਉਸ ਦਿਨ ਤੈਨੂੰ ਥਾਂ ਦੇਵਾਂਗੀ। ਅਸੀਂ ਉਹਨਾਂ ਦਾ ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥*

(ਅੰਗ ੧੩੮੨)

*ਫਰੀਦਾ ਬੁਰੇ ਦਾ ਭਲਾ ਕਰਿ* (ਅੰਗ ੧੩੮੧)

ਅੱਜ ਤੱਕ ਜਿੰਨੇ ਵੀ ਬੰਦੇ ਸ਼ਹੀਦ ਕੀਤੇ ਗਏ ਹਨ, ਭਲਾ ਮੰਗਣ ਵਾਲੇ ਹੀ ਸ਼ਹੀਦ ਕੀਤੇ ਗਏ ਹਨ, ਬੁਰੇ ਬੰਦੇ ਤਾਂ ਪਦਵੀਆਂ ਉੱਤੇ ਬੈਠਦੇ ਹਨ। ਗੁਰਮੁਖੋ ! ਅਸੀਂ ਜਿਹੜੀ ਅਰਦਾਸ ਕਰਦੇ ਹਾਂ, ਅਸੀਂ ਭਲੇ ਵਾਲੀ ਕੋਈ ਗੱਲ ਨਹੀਂ ਮੰਗਦੇ। ਇਹੀ ਸ਼ਬਦ ਰਪੀਟ ਅਸੀਂ ਕਰੀ ਜਾਂਦੇ ਹਾਂ-

*ਪ੍ਰਿਥਮੇ ਸਰਬਤ ਖਾਲਸਾ ਜੀ ਕੀ ਅਰਦਾਸਿ ਹੈ ਜੀ।*

*ਸਰਬਤ ਖਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਚਿਤ ਆਵੇ।*

ਤਿੰਨ ਵਾਰੀ ਕਹਿ ਕੇ ਕਹਿੰਦੇ ਹਾਂ-

*ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੇ।*

ਜੇ ਸੰਪੂਰਨਤਾ ਕਰਦੇ ਹਾਂ ਤਾਂ ਬਚਨ ਕਹਿੰਦੇ ਹਾਂ-

*ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ ਸਰਬੱਤ ਦਾ ਭਲਾ॥*

ਸੱਚ ਜਾਣੋ, ਇਹ ਬਾਬਾ ਫ਼ਰੀਦ ਦਾ ਸੰਦੇਸ਼ ਹੈ-

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*

*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥*

(ਅੰਗ ੧੩੮੧)

ਸਤਿਗੁਰ ਰਹਿਮਤ ਕਰਨ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਬੁਢੇਪੇ ਦੀ ਸੰਭਾਲ

ਪਰਮ ਸਨਮਾਨ ਯੋਗ ਚਵਰ ਛੱਤਰ ਦੇ ਮਾਲਕ ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਜਵਾਨੀ ਦੀ ਅਵਸਥਾ ਦੇ ਆਪਣੇ ਗੁਣ ਵੀ ਹਨ ਤੇ ਇਸ ਦੇ ਆਪਣੇ ਔਗੁਣ ਵੀ ਹਨ। ਜਵਾਨੀ ਵਿਚ ਮਨੁੱਖ ਕੋਲ ਜੋਸ਼ ਹੈ ਤੇ ਕਈ ਵਾਰੀ ਉਹ ਉਸ ਜੋਸ਼ ਦਾ ਇੰਨਾ ਹੰਕਾਰ ਕਰ ਬੈਠਦਾ ਹੈ ਕਿ ਜੋਸ਼ ਨਾਲ ਇਹ ਅੰਦਰ ਦੇ ਹੋਸ਼ ਨੂੰ ਭੁੱਲ ਜਾਂਦਾ ਹੈ। ਫਿਰ ਜਵਾਨੀ ਦੇ ਜੋਸ਼ ਵਿਚ ਇਨਸਾਨ ਉਹ ਕੁਝ ਕਰ ਜਾਂਦਾ ਹੈ ਜਿਹੜਾ ਕਈ ਵਾਰੀ ਬੁਢੇਪੇ ਵਿਚ ਇਸ ਦੇ ਲਈ ਵਾਰ-ਵਾਰ ਪਛਤਾਵਾ ਪੈਦਾ ਕਰਦਾ ਹੈ। ਹਜ਼ੂਰ ਨੇ ਬਾਣੀ ਵਿਚ ਜਵਾਨੀ ਦੇ ਸਬੰਧੀ ਬਚਨ ਕਹੇ ਹਨ। ਧੰਨ ਗੁਰੂ ਪੰਚਮ ਪਾਤਿਸ਼ਾਹ ਜੀ ਦਾ ਇਕ ਬਚਨ ਆਉਂਦਾ ਹੈ ਕਿ ਜਵਾਨੀ ਐਸੀ ਹੈ-

*ਪਾਵਤੁ ਰਲੀਆ ਜੋਬਨਿ ਬਲੀਆ॥*
*ਨਾਮ ਬਿਨਾ ਮਾਟੀ ਸੰਗਿ ਰਲੀਆ॥ ੧॥*

(ਅੰਗ ੩੮੫)

ਜਦੋਂ ਬੰਦੇ ਕੋਲ ਜਵਾਨੀ ਦਾ ਬੱਲ ਹੈ, ਉਸ ਵੇਲੇ ਉਸ ਦੀ ਜ਼ਮੀਨ ਉੱਪਰ ਅੱਡੀ ਨਹੀਂ ਲੱਗਦੀ। ਹਜ਼ੂਰ ਕਹਿੰਦੇ ਹਨ ਕਿ ਇਹ ਜਵਾਨੀ ਵੀ ਸਮਾਜ ਵਿਚ, ਪਿੰਡ ਵਿਚ, ਸ਼ਹਿਰ ਵਿਚ, ਮੁਹੱਲੇ ਵਿਚ ਜ਼ਰੂਰ ਗੂੰਜਦੀ ਪਈ ਹੈ, ਪਰ ਨਾਮ ਤੋਂ ਬਿਨਾਂ ਇਹ ਜਵਾਨੀ ਮਿੱਟੀ ਵਿਚ ਮਿਲ ਗਈ। ਅੱਜ ਅਸੀਂ ਵੇਖਦੇ ਹਾਂ ਕਿ ਜਿਹੜੇ ਨੌਜਵਾਨ ਹਨ, ਜਦੋਂ ਜਵਾਨੀ ਆਉਂਦੀ ਹੈ ਤਾਂ ਕੰਨਾਂ ਵਿਚ ਕੁੰਡਲ ਪਾਉਣੇ ਸ਼ੁਰੂ ਕਰ ਦਿੰਦੇ ਹਨ। ਗੁਰੂ ਸਾਹਿਬ ਨੇ ਮੁੱਢ ਵਿਚ ਪਹਿਲਾਂ ਕਿਹਾ ਹੈ ਕਿ ਉਸ ਵੇਲੇ ਜਵਾਨ ਕੁੰਡਲ ਪਾਈ ਬੈਠਾ ਹੈ। ਹਾਥੀ ਦੀ ਕੀਮਤੀ ਅਸਵਾਰੀ ਉਸ ਦੇ ਕੋਲ ਹੈ। ਅਨੇਕਾਂ ਸੇਜ ਉਸ ਦੇ ਕੋਲ ਹਨ, ਸਿਰ ਉੱਪਰ ਸੋਨੇ ਦਾ ਛੱਤਰ ਝੁਲਦਾ ਹੈ ਤੇ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਇਹੋ ਜਿਹੀ ਜਵਾਨੀ ਜੇ ਰੱਬ ਨੂੰ ਭੁਲਾ ਦੇਵੇ ਤਾਂ ਇਕ ਦਿਨ ਮਿੱਟੀ ਵਿਚ ਗੱਡੀ ਜਾਂਦੀ ਹੈ। ਹਜ਼ੂਰ ਨੇ ਫੁਰਮਾਇਆ-

*ਕਾਨ ਕੁੰਡਲੀਆ ਬਸਤ੍ਰ ਓਢਲੀਆ॥*
*ਸੇਜ ਸੁਖਲੀਆ ਮਨ ਗਰਬਲੀਆ॥ ੧॥ ਰਹਾਉ॥*
*ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ॥*
*ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ॥ ੨॥*

(ਅੰਗ ੩੮੫)

ਬਾਬਾ ਫ਼ਰੀਦ ਸਾਹਿਬ ਜੀ ਨੇ ਵੀ ਆਪਣੀ ਬਾਣੀ ਵਿਚ ਬੇਅੰਤ ਪ੍ਰਮਾਣ ਅਜਿਹੇ ਦਿੱਤੇ ਹਨ। ਉਹ ਕਹਿੰਦੇ ਹਨ, ਜਦੋਂ ਬੰਦੇ ਕੋਲ ਜਵਾਨੀ ਅਤੇ ਪੈਸਾ ਹੈ ਤਾਂ ਕਈ ਵਾਰੀ ਇਨਸਾਨ ਨੂੰ ਘਰ ਦੀ ਰੋਟੀ ਵੀ ਚੰਗੀ ਨਹੀਂ ਲੱਗਦੀ। ਇਥੋਂ ਤੱਕ ਕਿ ਜਿਸ ਬਿਸਤਰੇ ਉੱਪਰ ਪੈਂਦਾ ਹੈ, ਕਈ ਵਾਰੀ ਉਸਨੂੰ ਉਹ ਬਿਸਤਰੇ ਵੀ ਚੰਗੇ ਨਹੀਂ ਲੱਗਦੇ। ਇਕ ਨੌਜਵਾਨ ਦਾ ਨੌਕਰ ਉਸ ਦਾ ਰੋਜ਼ ਬਿਸਤਰਾ ਵਿਛਾਉਂਦਾ ਹੈ। ਅੱਜ ਬਿਸਤਰਾ ਵਿਛਾਉਂਦਿਆਂ ਕਿਤੇ ਦਰੀ ਵਿਚ ਵੱਟ ਰਹਿ ਗਿਆ। ਸਵੇਰੇ ਨੌਕਰ ਨੂੰ ਬੁਲਾਇਆ ਅਤੇ ਉਸਨੂੰ ਅਪਸ਼ਬਦ ਬੋਲਦਾ ਹੈ। ਕਹਿੰਦਾ ਹੈ, ਤੈਨੂੰ ਬਿਸਤਰਾ ਵਿਛਾਉਣ ਦੀ ਅਕਲ ਨਹੀਂ, ਅੱਜ ਦਰੀ ਵਿਚ ਵੱਟ ਰਹਿ ਗਿਆ ਤੇ ਮੈਂ ਸਾਰੀ ਰਾਤ ਮੰਜੇ ਦੇ ਉੱਪਰ ਪਾਸਾ ਮਾਰਦਾ ਰਿਹਾ। ਨੌਕਰ ਚੁੱਪ ਕਰ ਗਿਆ। ਬਾਬਾ ਜੀ ਕਹਿੰਦੇ ਹਨ ਕਿ ਉਹੀ ਜਵਾਨ ਜਿਹੜਾ ਚਾਦਰ 'ਤੇ ਦਰੀ ਦਾ ਵੱਟ ਨਹੀਂ ਸੀ ਸਹਾਰਦਾ, ਅੱਜ ਮੌਤ ਹੋਈ, ਉਸੇ ਲਈ ਕਬਰ ਪੁੱਟੀ ਗਈ। ਕਬਰ ਦੇ ਥੱਲੇ ਕੀਮਤੀ ਗ਼ਲੀਚੇ ਨਹੀਂ ਵਿਛਾਏ, ਸਿਰਹਾਣਾ ਨਹੀਂ ਟਿਕਾਇਆ। ਜ਼ਮੀਨ ਉੱਪਰ ਲਿਟਾ ਦਿੱਤਾ, ਸਿਰਹਾਣੇ ਕੇਵਲ ਇੱਟ ਰੱਖ ਦਿੱਤੀ ਤੇ ਉੱਪਰ ਮਿੱਟੀ ਦਾ ਭਾਰ ਪਾ ਦਿੱਤਾ। ਕਹਿਣ ਲੱਗੇ ਕਿ ਇਸ ਕਬਰ ਕੋਲੋਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਤੇਰੇ ਥੱਲੇ ਜਵਾਨ ਲੰਮਾ ਪਿਆ ਹੈ, ਕਦੀ ਬਿਸਤਰੇ ਦਾ ਵੱਟ ਨਹੀਂ ਸੀ ਸਹਾਰਦਾ, ਅੱਜ ਤਾਂ ਜ਼ਮੀਨ ਵਿਚੋਂ ਕੀੜੇ ਨਿਕਲ ਕੇ ਇਸ ਦੇ ਮਾਸ ਨੂੰ ਚੂੰਡ-ਚੂੰਡ ਕੇ ਖਾਣ ਲੱਗੇ ਹਨ ਤੇ ਜਿਸ ਪਾਸੇ ਘਰ ਦੇ ਪਾ ਗਏ, ਸਦੀਆਂ ਬਾਅਦ ਵੀ ਇਸ ਦਾ ਪਿੰਜਰ ਉਸੇ ਪਾਸੇ ਪਿਆ ਹੋਵੇਗਾ। ਉਹਨਾਂ ਦਾ ਅਮੋਲਕ ਬਚਨ ਆਉਂਦਾ ਹੈ-

*ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥*
*ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥*

(ਅੰਗ ੧੩੮੧)

ਜਵਾਨਾ ! ਅੱਜ ਕਬਰ ਵਿਚੋਂ ਬੋਲ ਕੇ ਹੁੰਗਾਰਾ ਹੀ ਦੇ, ਕਾਹਦਾ ਮਾਣ ਕਰਦਾ ਹੈਂ। ਤੂੰ ਕਦੀ ਤਨ ਉੱਪਰ ਮਿੱਟੀ ਵੀ ਨਹੀਂ ਸੀ ਲੱਗਣ ਦਿੰਦਾ, ਅੱਜ ਮੁਦੱਤਾਂ ਹੋ ਗਈਆਂ ਹਨ, ਕੀੜੇ ਖਾਂਦੇ ਪਏ ਹਨ। ਅੱਜ ਤੂੰ ਕਦੀ ਆਵਾਜ਼ ਨਹੀਂ ਦਿੱਤੀ। ਦੂਜਾ ਉਹਨਾਂ ਦਾ ਅਮੋਲਕ ਬਚਨ ਇਕ ਹੋਰ ਮੈਂ ਬਾਣੀ ਵਿਚੋਂ ਸਾਂਝਾ ਕਰਦਾ ਜਾਵਾਂ। ਵੈਸੇ ਮੈਂ ਸ਼ਬਦ ਗੁਰੂ ਨਾਨਕ ਸਾਹਿਬ ਜੀ ਦਾ ਆਧਾਰ ਬਣਾ ਲਵਾਂ। ਉਹਨਾਂ ਨੇ ਬਾਣੀ ਵਿਚ ਇਕ ਸ਼ਬਦ ਉਚਾਰਨ ਕੀਤਾ ਹੈ ਜਿਹੜਾ ਮਰਗ ਵੇਲੇ ਅਸੀਂ ਪੜ੍ਹਦੇ ਹਾਂ। ਹਜ਼ੂਰ ਨੇ ਕਿਹਾ ਕਿ ਇਕ ਰੁਪਈਆ, ਦੂਜੀ ਜਵਾਨੀ

ਤੇ ਤੀਜੇ ਬਗ਼ੀਚੇ ਵਿਚ ਖਿੜੇ ਹੋਏ ਫੁੱਲ, ਇਹਨਾਂ ਦੀ ਖੇਡ ਸਿਰਫ਼ ਚਾਰ ਦਿਨ ਦੀ ਹੈ। ਪਰ ਉਸ ਦੇ ਵਿਚ ਜਵਾਨ ਨੂੰ ਹਲੂਣਾ ਦਿੱਤਾ ਹੈ। ਅਸੀਂ ਸਿਰਫ਼ ਇਕ ਤੁੱਕ ਪੜ੍ਹਦੇ ਹਾਂ-

*ਸਜਣ ਮੇਰੇ ਰੰਗੁਲੇ*

ਇਹ ਇਕੱਲੇ ਜਾ ਚੁੱਕਿਆਂ ਲਈ ਨਹੀਂ, ਜੀਉਂਦਿਆਂ ਲਈ ਵੀ ਤੁੱਕ ਹੈ ਕਿ ਜਿਹੜੇ ਜਵਾਨ ਕਿਸੇ ਦੇ ਭੋਗ ਵਿਚ ਇਹ ਸ਼ਬਦ ਸੁਣਦੇ ਹਨ, ਉਹ ਸੁਚੇਤ ਹੋਣ। ਹਜ਼ੂਰ ਨੇ ਕਿਹਾ-

*ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥*

ਇਕ ਧਨ, ਦੂਜਾ ਜਵਾਨੀ ਤੇ ਤੀਸਰਾ ਫੁੱਲ।

*ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥ ੧॥*
*ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥*
*ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥੧॥ਰਹਾਉ॥*

(ਅੰਗ ੨੩)

ਪੁਰਾਣਾ ਚੋਲਾ ਜਵਾਨੀ ਤੋਂ ਬਾਅਦ ਹੋਣਾ ਹੈ। ਬੰਦਗੀ ਕਰ ਲੈ ਕਿਉਂਕਿ ਤੇਰਾ ਸਰੀਰ ਚੋਲਾ ਜਵਾਨੀ ਤੋਂ ਬਾਅਦ ਛਿੱਜਣਾ ਹੈ। ਇਸ ਦਾ ਮਤਲਬ ਅਗਲਾ ਪੜਾਅ ਬੁਢੇਪਾ ਹੈ-

*ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥*

(ਅੰਗ ੧੧੫੯)

ਗੁਰੂ ਦੀ ਸੇਵਾ ਕਿਸ ਜਨਮ ਕੀਤੀ ਕਿ ਮਨੁੱਖਾ ਜੀਵਨ ਮਿਲ ਗਿਆ। ਹਜ਼ੂਰ ਨੇ ਕਿਹਾ, ਜੇ ਤੂੰ ਗੁਰੂ ਦੀ ਸੇਵਾ ਤੇ ਪ੍ਰਮਾਤਮਾ ਦੀ ਭਗਤੀ ਕਰੇਂਗਾ ਤਾਂ ਸਮਝਾਂਗੇ ਸੱਚਮੁੱਚ ਤੂੰ ਬੰਦਾ ਹੈਂ, ਜੇ ਗੁਰੂ ਦੀ ਸੇਵਾ ਤੇ ਭਗਤੀ ਨਹੀਂ, ਫਿਰ ਇਸ ਦੇਹੀ ਦਾ ਕੋਈ ਲਾਭ ਨਹੀਂ।

ਆਮ ਤੌਰ 'ਤੇ ਅਸੀਂ ਭਗਤੀ ਦੀ ਗੱਲ ਜਵਾਨੀ ਵਿਚ ਸੁਣਨ ਲਈ ਤਿਆਰ ਨਹੀਂ। ਜਵਾਨੀ ਤੋਂ ਬਾਅਦ ਬੁਢੇਪਾ ਆਉਂਦਾ ਹੈ। ਗੁਰੂ ਸਾਹਿਬ ਜੀ ਦੀ ਬਾਣੀ ਮੁਤਾਬਿਕ ਇਹ ਤੀਸਰਾ ਪੜਾਅ ਹੈ। ਰੁੱਖਾਂ ਦੇ ਪੱਤਿਆਂ ਵੱਲ ਝਾਤੀ ਮਾਰੋ। ਜਿਸ ਦਿਨ ਇਹਨਾਂ ਦੀਆਂ ਕਰੂੰਬਲਾਂ ਨਿਕਲੀਆਂ, ਉਸ ਦਿਨ ਇਹਨਾਂ ਦਾ ਬਚਪਨ ਸੀ। ਜਦੋਂ ਥੋੜ੍ਹਾ ਜਿਹਾ ਇਹਨਾਂ ਦਾ ਵਿਕਾਸ ਹੋਇਆ, ਇਹ ਇੰਨੇ ਹਰੇ ਬਣ ਗਏ ਕਿ ਇਹਨਾਂ ਦਾ ਜੋਬਨ ਸਿਖਰ 'ਤੇ ਸੀ, ਪਰ ਜਦੋਂ ਥੋੜੀ ਜਿਹੀ ਸੀਤ ਸ਼ੁਰੂ ਹੋਈ ਤਾਂ ਇਹਨਾਂ ਪੱਤਿਆਂ ਵੱਲ ਝਾਤੀ ਮਾਰ ਕੇ ਦੇਖੋ, ਜਿਹੜੇ ਪੰਜ-ਛੇ ਮਹੀਨੇ ਪਹਿਲਾਂ ਅੱਤ ਦੇ ਸਿਖਰ 'ਤੇ ਸਨ, ਇਹਨਾਂ ਦਾ ਰੰਗ ਪੀਲਾ ਪੈ ਗਿਆ ਤੇ ਪੀਲਾ ਰੰਗ ਇਹ ਕਹਿ ਰਿਹਾ ਸੀ ਕਿ ਬਸ ਦੋ ਚਾਰ ਦਿਨਾਂ ਤੋਂ ਬਾਅਦ ਇਸਨੇ ਟਾਹਣੀ ਤੋਂ ਟੁੱਟ ਜਾਣਾ ਹੈ।

ਇਕ ਪੱਤਾ ਤੇ ਇਕ ਬੰਦੇ ਦਾ ਸਰੀਰ ਇਹ ਦੋਨੋਂ ਇਕੋ ਜਿਹੇ ਹਨ। ਜਿਵੇਂ ਕਰੂੰਬਲਾਂ

ਅੱਤ ਦੀਆਂ ਕੋਮਲ ਹਨ। ਬਚਪਨ ਹਰ ਇਕ ਨੂੰ ਚੰਗਾ ਲੱਗਦਾ ਹੈ, ਦੁਸ਼ਮਣ ਦਾ ਬੱਚਾ ਦੇਖ ਕੇ ਵੀ ਚੁੱਕਣ ਨੂੰ ਦਿਲ ਕਰਦਾ ਹੈ। ਜਵਾਨੀ ਬੰਦੇ ਦਾ ਸਿਖਰ ਹੈ ਤੇ ਯਾਦ ਰੱਖਿਉ, ਜਿਸ ਦਿਨ ਕੇਸਾਂ ਦਾ ਰੰਗ ਚਿੱਟਾ ਹੋਣ ਲੱਗ ਪਵੇ, ਉਸ ਦਿਨ ਪੱਤਾ ਪੀਲਾ ਪੈਣ ਲੱਗ ਪਿਆ ਹੈ ਤੇ ਜਿੰਨਾ ਮਰਜ਼ੀ ਰੰਗ ਲਉ, ਚੇਤੇ ਰੱਖਿਉ, ਪੱਤੇ ਰੰਗਣ ਦੇ ਨਾਲ ਕਦੀ ਟਾਹਣੀ ਨਾਲ ਜੁੜੇ ਨਹੀਂ ਰਹਿੰਦੇ। ਬਾਬਾ ਜੀ ਨੇ ਬਚਨ ਕਿਹਾ-

*ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹੇ॥*
*ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥*

(ਅੰਗ ੧੩੮੩)

ਇਥੇ ਪੱਤੇ 'ਤੇ ਵੀ ਬੁਢੇਪਾ ਅਤੇ ਬਚਪਨ 'ਤੇ ਵੀ ਬੁਢੇਪਾ ਆ ਗਿਆ। ਦੂਜੀ ਬੇਨਤੀ, ਦੋ ਮਹੀਨੇ ਪਹਿਲਾਂ ਕਣਕ ਬੀਜੀ ਹੈ। ਜਦੋਂ ਬੀਜੀ ਹੈ ਉਦੋਂ ਕਣਕ ਨੂੰ ਇਕ ਆਸ ਹੈ ਕਿ ਅਜੇ ਮੇਰੇ 'ਤੇ ਜੋਬਨ ਆਉਣਾ ਹੈ। ਇਸਨੇ ਡਡਰੀ ਬਣਨਾ ਹੈ। ਜਿਹੜੀ ਕਣਕ ਡਡਰੀ ਹੋ ਜਾਏ, ਉਸਨੂੰ ਚੇਤ ਦੇ ਮਹੀਨੇ ਵਿਚ ਆਸ ਹੈ ਕਿ ਅਜੇ ਮੈਂ ਪੱਕਣਾ ਹੈ। ਹੁਣ ਪੱਕੀ ਹੋਈ ਕਣਕ ਨੂੰ ਸਿਰਫ਼ ਇਕੋ ਆਸ ਹੈ ਕਿ ਅੱਜ ਜਾਂ ਕੱਲ ਦਾਤਰੀ ਜਾਂ ਕਮਬੈਨ ਆਉਣੀ ਹੈ। ਮੈਂ ਸਦਾ ਨਹੀਂ ਖੜੀ ਰਹਿਣਾ। ਜੇ ਉਸਨੇ ਨਾ ਕੱਟਿਆ ਤਾਂ ਸਮੇਂ ਨੇ ਖ਼ੁੱਦ ਮੈਨੂੰ ਧਰਤੀ ਉੱਪਰ ਸੁੱਟ ਦੇਣਾ ਹੈ।

ਫ਼ਸਲ ਦੀਆਂ ਵੀ ਤਿੰਨ ਅਵਸਥਾਵਾਂ ਹਨ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥*
*ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥*
*ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ॥੨॥*

(ਅੰਗ ੪੩)

ਹਜ਼ੂਰ ਨੇ ਬਾਣੀ ਵਿਚ ਬਚਨ ਵੀ ਕਿਹਾ-

*ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥*

(ਅੰਗ ੧੩੭੮)

ਪਿਛਲੇ ਦਿਨੀਂ ਮੈਂ ਇਕ ਸਿਆਣੇ ਮੁਸਲਮਾਨ ਲਿਖਾਰੀ ਦੀ ਕਿਤਾਬ ਪੜ੍ਹੀ। ਉਸ ਦੇ ਵਿਚ ਉਸਨੇ ਇਕ ਫ਼ਕੀਰ ਦੀ ਉਦਾਹਰਨ ਦਿੱਤੀ। ਉਹ ਕਹਿੰਦਾ ਹੈ, ਜਵਾਨੀ ਦੀ ਦਹਿਲੀਜ਼ 'ਤੇ ਪੈਰ ਰੱਖਣ ਵਾਲਾ ਇਕ ਸੱਜਣ ਜਿਸ 'ਤੇ ਰੱਬ ਨੇ ਕ੍ਰਿਪਾ ਕੀਤੀ, ਉਸਨੂੰ ਕਿਤੇ ਅੰਦਰ ਦੀ ਚੇਟਕ ਲਾ ਦਿੱਤੀ, ਬੰਦਗੀ ਵੱਲ ਲਾ ਦਿੱਤਾ। ਉਸਨੇ ਇਕ ਨੌਕਰ ਰੱਖਿਆ। ਉਸ ਨੌਕਰ ਦਾ ਕੰਮ ਨਹੀਂ ਸੀ ਕਿ ਉਸ ਦੇ ਘਰ ਦਾ ਕੋਈ ਹੋਰ ਕੰਮ ਕਰਨਾ, ਉਸ ਨੌਕਰ ਦਾ ਸਿਰਫ਼ ਇੰਨਾ ਕੰਮ ਸੀ ਕਿ ਜਦੋਂ ਉਹ ਕਿਤੇ ਚਾਰ ਬੰਦਿਆਂ ਵਿਚ ਹੱਸਦਾ ਹੋਵੇ, ਚਾਰ ਬੰਦਿਆਂ ਵਿਚ ਕੋਈ ਗੱਲ ਕਰਦਾ ਹੋਵੇ ਤਾਂ ਨੌਕਰ ਦੀ ਡਿਊਟੀ ਸੀ ਕਿ ਤੂੰ ਮੈਨੂੰ ਇਕ ਗੱਲ ਚੇਤੇ ਕਰਾਉਣੀ ਹੈ ਕਿ ਮੌਤ ਆਉਣ ਵਾਲੀ ਹੈ। ਨੌਕਰ ਦਾ ਕੰਮ ਸੀ ਕਿ ਗੱਲ ਗੱਲ ਵਿਚ ਉਸਨੂੰ

ਮੌਤ ਚੇਤੇ ਕਰਾਉਣੀ। ਉਸ ਨੇ ਕੰਮ ਸ਼ੁਰੂ ਕਰ ਦਿੱਤਾ। ਜੇ ਕਿਤੇ ਉਸਨੇ ਹੱਸਣ ਲੱਗਣਾ ਤੇ ਨਾਲ ਹੀ ਉਸਨੇ ਕੰਨ ਵਿਚ ਕਹਿ ਦੇਣਾ ਕਿ ਮੌਤ ਆਉਣ ਵਾਲੀ ਜੇ। ਉਸਨੇ ਕਿਤੇ ਚੰਚਲਤਾਈ ਦੀਆਂ ਗੱਲਾਂ ਕਰਨੀਆਂ ਤਾਂ ਉਸਨੇ ਕਹਿਣਾ ਕਿ ਜਨਾਜ਼ਾ ਉੱਠਣ ਵਾਲਾ ਹੈ। ਜੇ ਕਿਤੇ ਜੀਭ ਦੇ ਸੁਆਦ ਵਿਚ ਪੈਣਾ ਤਾਂ ਉਸਨੇ ਇਕੋ ਗੱਲ ਕਹਿਣੀ ਕਿ ਤੁਹਾਨੂੰ ਚੇਤਾ ਨਹੀਂ, ਅਗਲਾ ਦਿਨ ਆ ਗਿਆ ਹੈ। ਇਕੋ ਦੱਮ ਉਸਨੇ ਹੱਸਦੇ ਨੇ ਗੰਭੀਰ ਹੋ ਜਾਣਾ, ਗੱਲਾਂ ਕਰਦੇ ਨੇ ਸ਼ਾਂਤ ਹੋ ਜਾਣਾ।

ਅੱਜ ਉਸ ਨੌਜਵਾਨ ਨੇ ਦੇਖਿਆ, ਮੂੰਹ ਧੋਤਾ, ਦਰਪਣ ਵਿਚ ਆਪਣਾ ਚਿਹਰਾ ਦੇਖ ਲਿਆ। ਨੌਕਰ ਆਇਆ ਤਾਂ ਉਸ ਨੂੰ ਆਉਂਦਿਆਂ ਸਾਰ ਉਸਨੇ ਕਿਹਾ ਕਿ ਜਾ ਅੱਜ ਤੋਂ ਬਾਅਦ ਤੇਰੀ ਛੁੱਟੀ। ਤੇਰਾ ਕੰਮ ਖ਼ਤਮ। ਮੈਂ ਤੈਨੂੰ ਮਹੀਨੇ ਦੀ ਤਨਖ਼ਾਹ ਪਹਿਲਾਂ ਹੀ ਦੇ ਦਿੰਦਾ ਹਾਂ। ਮੈਂ ਤੈਨੂੰ ਇਸ ਕਰਕੇ ਰੱਖਿਆ ਸੀ ਕਿ ਮੌਤ ਚੇਤੇ ਕਰਾਈਂ, ਜਨਾਜ਼ਾ ਤੇ ਕਬਰ ਚੇਤੇ ਕਰਾਈਂ, ਪਰ ਅੱਜ ਮੈਂ ਸ਼ੀਸ਼ੇ ਵਿਚ ਦੇਖਿਆ ਕਿ ਮੇਰੀ ਦਾੜ੍ਹੀ ਦੇ ਵਾਲ ਚਿੱਟੇ ਦਿੱਸਣ ਲੱਗ ਪਏ ਹਨ, ਇਸ ਲਈ ਹੁਣ ਤੂੰ ਜਾ, ਹੁਣ ਮੈਨੂੰ ਮੇਰਾ ਚਿਹਰਾ ਹੀ ਚੇਤੇ ਕਰਾਉਣ ਲੱਗ ਪਿਆ ਹੈ ਕਿ ਮੌਤ ਆਉਣ ਵਾਲੀ ਹੈ।

ਯਾਦ ਰੱਖੋ, ਜਿਵੇਂ ਪੱਤਿਆਂ ਦਾ ਰੰਗ ਤਬਦੀਲ ਹੁੰਦਾ ਹੈ ਤਾਂ ਬੁਢੇਪੇ ਵਿਚ ਤਨ ਦਾ ਰੰਗ ਵੀ ਤਬਦੀਲ ਹੁੰਦਾ ਹੈ। ਚਮੜੀ ਅੰਦਰ ਬੜੀ ਵੱਡੀ ਤਬਦੀਲੀ ਆਉਂਦੀ ਹੈ ਤੇ ਹਜ਼ੂਰ ਨੇ ਬਾਣੀ ਵਿਚ ਬੁਢੇਪੇ ਦਾ ਦੁੱਖ ਦੱਸਿਆ ਹੈ। ਜਿਹੜੀਆਂ ਗੱਲਾਂ ਜਵਾਨੀ ਦੀਆਂ ਹਨ, ਉਹ ਬੁਢੇਪੇ ਵਿਚ ਨਹੀਂ ਹਨ। ਹਜ਼ੂਰ ਨੇ ਬਾਣੀ ਵਿਚ ਇਕ ਸ਼ਬਦ ਕਿਹਾ ਹੈ। ਬਾਬਾ ਫ਼ਰੀਦ ਸਾਹਿਬ ਜੀ ਦੇ ਬਚਨ ਅਸੀਂ ਲੈ ਲਈਏ। ਉਹ ਕਹਿੰਦੇ ਹਨ ਕਿ ਜਿਹੜੀਆਂ ਅੱਖਾਂ ਅੱਜ ਕਿੰਨੀਆਂ ਚੰਗੀਆਂ ਲੱਗਦੀਆਂ ਹਨ, ਚਾਰ ਚੁਫੇਰੇ ਹਰ ਇਕ ਨੂੰ ਦੇਖਦੀਆਂ ਹਨ, ਅੱਜ ਉਹਨਾਂ ਅੱਖਾਂ ਦੇ ਵਿਚੋਂ ਪਾਣੀ ਨਹੀਂ ਰੁੱਕਦਾ ਪਿਆ। ਜਿਨ੍ਹਾਂ ਹੱਥਾਂ ਵਿਚ ਬੜੀ ਤਾਕਤ ਸੀ, ਅੱਜ ਉਹਨਾਂ ਹੱਥਾਂ ਦੇ ਵਿਚ ਬੱਲ ਨਹੀਂ, ਹੱਥ ਕੰਬਣ ਲੱਗ ਪਏ ਹਨ। ਜਿਹੜੇ ਪੈਰ ਅੱਗੇ ਦੌੜਦੇ ਸਨ, ਅੱਜ ਉਹਨਾਂ ਪੈਰਾਂ ਵਿਚ ਵੀ ਤਾਕਤ ਨਹੀਂ ਰਹੀ। ਉਹਨਾਂ ਨੇ ਪਹਿਲਾ ਬਚਨ ਕਿਹਾ-

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥*
*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥*

(ਅੰਗ ੧੩੭੮)

ਕਹਿੰਦੇ ਹਨ, ਫਲ ਪੱਕ ਚੁੱਕਾ ਹੈ, ਪੱਕੇ ਹੋਏ ਫਲ ਦਾ ਰੰਗ ਹੀ ਹੋਰ ਹੋ ਜਾਂਦਾ ਹੈ। ਅੱਜ ਉਹ ਘੜੀ ਆ ਗਈ ਹੈ। ਕਦੀ ਮੈਂ ਆਪ ਉੱਠਦਾ ਸਾਂ ਤੇ ਕੁੱਜੇ ਵਿਚੋਂ ਪਾਣੀ ਲੈ ਕੇ ਉਜ਼ੂ ਕਰਨਾ ਤੇ ਨਮਾਜ਼ ਵਿਚ ਰੱਬ ਦੀ ਇਬਾਦਤ ਵਿਚ ਜੁੜਦਾ ਸਾਂ, ਪਰ ਹੈਰਾਨਗੀ ਦੀ ਗੱਲ ਹੈ ਕਿ ਅੱਜ ਮੇਰੇ ਸਿਰਹਾਣੇ ਪਾਣੀ ਦਾ ਕੁੱਜਾ ਭਰ ਕੇ ਰੱਖਿਆ ਹੈ ਤੇ ਜੇ ਆਵਾਜ਼ ਮਾਰ ਕੇ ਕਹਿੰਦਾ ਹਾਂ ਕਿ ਨਮਾਜ਼ ਦਾ ਵੇਲਾ ਹੋ ਗਿਆ ਹੈ, ਕੋਈ ਉਜ਼ੂ ਕਰਾ ਦਿਉ ਤਾਂ ਕਹਿੰਦੇ ਹਨ, ਬਾਬਾ ! ਤੇਰੇ ਸਿਰਹਾਣੇ ਪਾਣੀ ਦਾ ਕੁੱਜਾ ਭਰ ਕੇ ਰੱਖਿਆ ਹੈ। ਕੁੱਜਾ ਮੈਨੂੰ ਦਿੱਸਦਾ ਪਿਆ ਹੈ ਤੇ ਕੁਝ ਦੂਰੀ

'ਤੇ ਪਿਆ ਹੈ, ਪਰ ਪੈਰਾਂ ਵਿਚ ਸਤਿਆ ਨਹੀਂ ਉੱਠਣ ਦੀ। ਕਹਿੰਦੇ ਹਨ, ਬਸ ਉਸ ਕੁੱਜੇ ਨੂੰ ਦੇਖ ਕੇ ਮੈਨੂੰ ਉਹ ਦਿਨ ਚੇਤੇ ਆ ਜਾਂਦਾ ਹੈ ਜਿਸ ਦਿਨ ਕਈ ਕਈ ਮੀਲ ਮੈਂ ਇਕੋ ਸਾਹ ਭੱਜਿਆ ਜਾਂਦਾ ਸੀ। ਜਵਾਨੀ ਵਿਚ ਮੀਲਾਂ ਦਾ ਸਫ਼ਰ ਕਰਨ ਵਾਲਿਆ ! ਅੱਜ ਚਾਰ ਫੁੱਟ ਪਿਆ ਹੋਇਆ ਕੁੱਜਾ ਵੀ ਸੈਂਕੜੇ ਮੀਲਾਂ ਦੂਰ ਦਿੱਸਦਾ ਹੈ। ਗੁਰੂ ਜੀ ਨੇ ਕਿਹਾ-

*ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥*
*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥*

(ਅੰਗ ੧੩੭੮)

ਇਕ ਚੀਜ਼ ਅਜਿਹੀ ਹੈ ਜਿਹੜੀ ਬੰਦੇ ਦੇ ਅੰਦਰ ਬੜੀ ਪ੍ਰਬਲ ਹੈ। ਇਕ ਭਾਵਰਤ ਸਿਮਰਤ ਗ੍ਰੰਥ ਹੈ ਵਿਧਾਨ ਦਾ, ਉਸ ਦੇ ਵਿਚ ਇਕ ਬੜਾ ਪਿਆਰਾ ਕਬਿੱਤ ਹੈ। ਉਹ ਕਹਿੰਦੇ ਹਨ, ਬੰਦੇ ਦਾ ਸਰੀਰ ਬੁਢੇਪੇ ਵਿਚ ਚਲਾ ਜਾਂਦਾ ਹੈ, ਕੇਸ ਚਿੱਟੇ ਹੋ ਜਾਂਦੇ ਹਨ। ਕਰੋੜਾਂ ਵਿਚੋਂ ਇਕ ਅੱਧਾ ਹੈ ਜਿਸ ਦੇ ਕੇਸਾਂ ਦੇ ਚਿੱਟੇ ਹੋਣ ਨਾਲ, ਬੁਢੇਪੇ ਦੇ ਆਉਣ ਨਾਲ ਅੰਦਰੋਂ ਮਨ ਚਿੱਟਾ ਹੋ ਜਾਏ, ਨਹੀਂ ਤਾਂ ਅਕਸਰ ਬੰਦੇ ਦੇ ਕੇਸ ਚਿੱਟੇ ਹੋ ਜਾਂਦੇ ਹਨ, ਪਰ ਮਨ ਕਾਲੇ ਦਾ ਕਾਲਾ ਹੀ ਰਹਿੰਦਾ ਹੈ। ਪਰ ਕਹਿੰਦੇ ਹਨ ਕਿ ਹਕੀਕਤ ਵਿਚ ਦੇਖੋ ਤਾਂ ਇਸ ਦੇ ਇੰਦਰੇ ਜਵਾਬ ਦੇ ਗਏ ਹਨ, ਪਰ ਅਜੇ ਵੀ ਵਾਸ਼ਨਾ ਦੀ ਮਧਾਣੀ ਪਾਈ ਫਿਰਦਾ ਹੈ। ਰੱਬ ਮੇਹਰ ਕਰੇ, ਕਿਸੇ ਨੂੰ ਸ਼ਬਦ ਦਾ ਰੱਸ ਦੇ ਦੇਵੇ ਤੇ ਜਵਾਨੀ ਵਿਚ ਬਿਰਦ ਬਣ ਜਾਏ। ਤਨ ਦਾ ਬੱਲ ਬਿਲਕੁਲ ਸਾਥ ਛੱਡ ਗਿਆ। ਜਿਹੜੇ ਬਾਲ ਵਰੇਸ ਵਿਚ ਇੰਦਰੇ ਸਨ, ਉਹ ਵੀ ਹਾਰ ਗਏ। ਬਜ਼ੁਰਗ ਬੈਠਾ ਹੁੰਦਾ ਹੈ, ਫਲਾਣਾ ਵੀ ਤੁਰ ਗਿਆ, ਫਲਾਣਾ ਵੀ ਤੁਰ ਗਿਆ, ਇਹ ਤਰਲਾ ਮਾਰ ਕੇ ਰੋਂਦਾ ਹੈ। ਹੁਣ ਤਾਂ ਮੈਂ ਇਕੱਲਾ ਹੀ ਰਹਿ ਗਿਆ। ਅਸਲ ਵਿਚ ਉਸ ਦੇ ਅੰਦਰ ਭੈ ਨਹੀਂ ਕਿ ਮੈਂ ਇਸੇ ਰਸਤੇ ਜਾਣਾ ਹੈ। ਜਿਹੜੇ ਜਵਾਨੀ ਵੇਲੇ ਦੇ ਮਿੱਤਰ ਸਨ, ਦੋਸਤ ਸਨ, ਅੱਜ ਸਾਰੇ ਸਾਥ ਛੱਡ ਗਏ। ਪਰ ਹਾਂ, ਕੋਈ ਟਾਂਵਾ ਟਾਂਵਾ ਹੈ ਜਿਹੜਾ ਸੱਚਮੁੱਚ ਪਿਆਰ ਕਰੇ ਤਾਂ ਬੁਢੇਪੇ ਵਿਚ ਵੀ ਸਾਥ ਨਹੀਂ ਛੱਡਦਾ। ਬੁਢੇਪਾ ਇਹੋ ਜਿਹਾ ਆਇਆ ਕਿ ਜਿਹੜੇ ਘਰ ਦੇ ਨੌਕਰ ਸਨ, ਬੁੱਢਿਆਂ ਨੂੰ ਉਹ ਵੀ ਟਿੱਚ ਸਮਝਣ ਲੱਗ ਪਏ। ਕਹਿਣ ਲੱਗੇ, ਹੇ ਤ੍ਰਿਸ਼ਨਾ ! ਸਾਰੀ ਦੁਨੀਆਂ ਸਾਥ ਛੱਡ ਗਈ, ਪਰ ਬਦਕਿਸਮਤੀ ਇਹ ਹੈ ਕਿ ਮੈਨੂੰ ਪੋਤਰੇ-ਪੜਪੋਤਰੇ ਵੀ ਪੁੱਛਦੇ ਨਹੀਂ ਤੇ ਮਰਜਾਣੀਏ ! ਮੈਂ ਇਹਨਾਂ ਦਾ ਸੁੱਖ ਦਰਵਾਜ਼ੇ ਵਿਚ ਬੈਠਾ ਮੰਗੀ ਜਾਂਦਾ ਹਾਂ।

ਇਕ ਅਜਿਹਾ ਬਜ਼ੁਰਗ ਹੈ, ਜਿਸਨੇ ਆਪਣੀ ਜ਼ਿੰਦਗੀ ਦੇ 62 ਸਾਲ ਬਤੀਤ ਕਰ ਦਿੱਤੇ ਹਨ। ਅੱਜ ਇਕ ਸ਼ਬਦ ਸੁਣਿਆ ਤੇ ਚੇਟਕ ਲੱਗੀ ਤਾਂ ਬਾਬਾ ਅਮਰਦਾਸ ਜੀ ਧੰਨ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਆ ਗਏ। ਜਿਸ ਦਿਨ ਉਹ ਆਏ, ਬੀਬੀ ਅਮਰੋ ਜੀ ਉਹਨਾਂ ਨੂੰ ਲੈ ਕੇ ਆਏ। ਜਦੋਂ ਖਡੂਰ ਸਾਹਿਬ ਪਹੁੰਚੇ ਹਨ ਤਾਂ ਬਾਬਾ ਅਮਰਦਾਸ ਅਜੇ ਬਾਹਰ ਰੁਕੇ ਤੇ ਬੀਬੀ ਅਮਰੋ ਅੰਦਰ ਗਈ, ਕਿਉਂਕਿ ਗੁਰੂ ਅੰਗਦ ਸਾਹਿਬ ਜੀ ਦੀ ਬੇਟੀ ਬਾਬਾ ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਸੀ ਤੇ ਸਾਰੇ ਪਰਿਵਾਰ ਵਿਚੋਂ ਉਹ ਵੱਡੇ ਹਨ। ਜਦੋਂ

ਬੀਬੀ ਅਮਰੋ ਗਈ ਤਾਂ ਗੁਰੂ ਅੰਗਦ ਸਾਹਿਬ ਜੀ ਨੇ ਸ਼ਬਦ ਕਹੇ, ਬੇਟਾ ! ਤੂੰ ਆਪ ਤਾਂ ਮੇਰੇ ਪਾਸ ਆਈ ਹੈਂ ਤੇ ਜਿਹੜਾ ਕਿੰਨੇ ਦਿਨਾਂ ਦਾ ਬਿਰਹਾ ਵਿਚ ਤੜਪਦਾ ਪਿਆ ਹੈ, ਉਸਨੂੰ ਦਰਵਾਜ਼ੇ ਉੱਪਰ ਕਿਉਂ ਬਿਠਾ ਆਈ ਹੈਂ। ਹਜ਼ੂਰ ਜਦੋਂ ਉੱਠ ਕੇ ਲੈਣ ਗਏ ਤੇ ਕੁੜਮ ਜਾਣ ਕੇ ਗਲਵਕੜੀ ਪਾਉਣ ਲੱਗੇ। ਹਜ਼ੂਰ ਨੇ ਚਾਦਰ ਲਈ ਸੀ ਤੇ ਆਪਣੀਆਂ ਬਾਹਾਂ ਚਾਦਰ ਤੋਂ ਬਾਹਰ ਕੱਢ ਕੇ ਗਲਵਕੜੀ ਪਾਉਣ ਲੱਗੇ ਤਾਂ ਸੱਠ ਸਾਲ ਦਾ ਬਾਬਾ ਚਰਨਾਂ ਵਿਚ ਡਿੱਗ ਕੇ ਕਹਿੰਦਾ ਹੈ, ਮਹਾਰਾਜ ! ਤੇਰੇ ਦਰ 'ਤੇ ਕੁੜਮ ਬਣ ਕੇ ਨਹੀਂ ਆਇਆ। ਨਿਗੁਰਾ ਹਾਂ, ਸਹਾਰਾ ਕੋਈ ਨਹੀਂ ਰਹਿ ਗਿਆ, ਬੁਢੇਪੇ ਵਿਚ ਸਹਾਰਾ ਬਣ ਜਾ। ਹਜ਼ੂਰ ਦੇ ਦਰ 'ਤੇ ਆਏ। ਕੀਰਤਨ ਸੁਣਿਆ, ਬਾਣੀ ਸੁਣੀ ਤੇ ਮਨ ਨੇ ਕਿਹਾ, ਆਇਆ ਤਾਂ ਹੈਂ ਪਰ ਜਿਹੜੇ ਚਾਰ ਦਿਨ ਰਹਿ ਗਏ ਹਨ, ਇਸਨੂੰ ਸਫਲ ਕਰ ਜਾ। ਲੰਗਰ ਵਿਚ ਗਏ ਤੇ ਮਨ ਵਿਚ ਆਇਆ ਕਿਹੜੀ ਸੇਵਾ ਕਰਾਂ ? ਮੋਢੇ ਉੱਪਰ ਗਾਗਰ ਰੱਖੀ। ਖਡੂਰ ਸਾਹਿਬ ਤੋਂ ਤੁਰੇ ਹਨ ਤੇ ਬਿਆਸ ਤੋਂ ਰੋਜ਼ ਜੱਲ ਭਰਦੇ ਹਨ। ਇਤਿਹਾਸ ਕਹਿੰਦਾ ਹੈ ਕਿ 12 ਸਾਲ ਇਸ ਬਾਬੇ ਨੇ ਗਾਗਰ ਢੋਈ ਤੇ ਕੋਈ ਨਾਗਾ ਨਹੀਂ ਪੈਣ ਦਿੱਤਾ। ਹੁਣ 12 ਸਾਲ ਵਿਚ ਕਿੰਨੀ ਹਨੇਰੀ ਆਈ ਹੋਵੇਗੀ, ਕਿੰਨਾ ਮੀਂਹ ਪਿਆ ਹੋਵੇਗਾ, ਕਿੰਨੀ ਸੀਤ ਪਈ ਹੋਵੇਗੀ। ਉਸ ਗੁਰੂ ਨੇ ਇਕ ਗੱਲ ਕਹੀ ਕਿ ਬੁਢੇਪਾ ਬਹੁਤ ਕੀਮਤੀ ਹੈ ਤੇ ਜੇ ਜਵਾਨੀ ਨਹੀਂ ਸਾਂਭੀ ਗਈ ਤਾਂ ਬੁਢੇਪੇ ਵਿਚ ਘਾਲਣਾ ਘਾਲ ਤੇ ਜਵਾਨੀ ਅਤੇ ਬਚਪਨ ਦੇ ਦਿਨ ਵੀ ਵਾਪਿਸ ਆ ਜਾਣਗੇ। ਉਹਨਾਂ ਦਾ ਨਾਮ ਦਾ ਅਭਿਆਸ ਕਿੰਨਾ ਪ੍ਰਪੱਕ ਹੋ ਗਿਆ।

ਕਹਿੰਦੇ ਹਨ, ਬਾਬਾ ਅਮਰਦਾਸ ਗਾਗਰ ਢੋਂਦਿਆਂ ਇਸ ਅਵਸਥਾ ਵਿਚ ਪਹੁੰਚ ਗਏ ਕਿ ਉਹਨਾਂ ਦੀਆਂ ਅੱਖਾਂ ਵਿਚ ਖ਼ੁਮਾਰੀ ਰਹਿਣ ਲੱਗ ਪਈ। ਜਦੋਂ ਅੱਖਾਂ ਖੋਲ੍ਹਦੇ ਸਨ ਤਾਂ ਇਕ ਪ੍ਰਮਾਤਮਾ ਤੋਂ ਬਿਨਾਂ ਦੂਜਾ ਦਿੱਸਦਾ ਹੀ ਕੋਈ ਨਹੀਂ ਸੀ। ਉਹਨਾਂ ਦੇ ਕੰਨਾਂ ਵਿਚ ਇੰਨੀ ਬਖ਼ਸ਼ਿਸ਼ ਆ ਗਈ ਕਿ ਕੰਨ ਸਿਰਫ਼ ਨਾਮ ਦੀ ਧੁਨੀ ਹੀ ਸੁਣਦੇ ਹਨ। ਜ਼ਬਾਨ ਵਿਚ ਕੇਵਲ ਨਾਮ ਹੈ। ਸੀਨੇ ਵਿਚ ਕੇਵਲ ਨਾਮ ਹੈ। ਕਹਿੰਦੇ ਹਨ, ਬਾਬੇ ਅਮਰਦਾਸ ਨੂੰ ਸੁਪਨਾ ਵੀ ਨਾਮ ਤੋਂ ਬਿਨਾਂ ਦੂਜਾ ਕੋਈ ਨਹੀਂ ਆਉਂਦਾ। ਸਵੱਯਾ ਆਉਂਦਾ ਹੈ-

*ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ ॥*
*ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ ॥*
*ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥*
*ਤੀਸ ਇਕੁ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥*
*ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥*
*ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥੩॥*

(ਅੰਗ ੧੩੯੪)

ਜਿਸ ਉਮਰ ਵਿਚ ਲੋਕ ਕਹਿੰਦੇ ਹਨ, ਜੱਪਿਆ ਨਹੀਂ ਜਾਂਦਾ, ਉਸ ਉਮਰ ਵਿਚ ਬਾਬੇ

ਨੇ ਮੋਢੇ ਉੱਪਰ ਗਾਗਰ ਰੱਖ ਕੇ ਜੱਪਿਆ। 12 ਸਾਲ ਦੀ ਘਾਲਣਾ ਤੋਂ ਬਾਅਦ ਅੱਜ ਠੁੱਡਾ ਲੱਗਾ। ਡਿੱਗਦੇ ਹੋਏ ਗਾਗਰ ਨੂੰ ਸੰਭਾਲ ਲਿਆ। ਗਾਗਰ ਮੋਢੇ ਉੱਪਰ ਕਾਇਮ ਰੱਖੀ, ਪਰ ਸਿਰਫ਼ ਇੰਨੀ ਆਵਾਜ਼ ਆਈ ਸੀ ਕਿ ਜਿਸ ਘਰ ਵਿਚ ਡਿੱਗੇ, ਉਹਨਾਂ ਦੀ ਖੱਡੀ ਦੇ ਕਿੱਲੇ ਨਾਲ ਅੱੜ ਕੇ ਡਿੱਗੇ ਤੇ ਮਰਦ ਨੇ ਇਹ ਪੁੱਛਿਆ ਸੀ ਕੌਣ ? ਤੇ ਇਕ ਗੁਰੂ ਮਹਿਮਾ ਗ੍ਰੰਥ ਹੈ, ਉਸ ਦੇ ਵਿਚ ਸ਼ਬਦ ਲਿਖਿਆ ਹੈ ਕਿ ਮਰਦ ਦੀ ਆਵਾਜ਼ ਦਾ ਉੱਤਰ ਉਸ ਦੀ ਘਰਵਾਲੀ ਨੇ ਦਿੱਤਾ ਤੇ ਸ਼ਬਦ ਕਹੇ-

*ਅਮਰੂ ਬੇਨਵਾ ਹੋਗਾ ਸਦਾ ਹੈ ਭਟਕਤਾ ਫਿਰਤਾ ਨਾ ਕਬਹੂ ਚੈਨ ਕਰਤਾ।*

ਮੋਢੇ ਤੋਂ ਗਾਗਰ ਹਿੱਲਣ ਨਹੀਂ ਦਿੱਤੀ। ਡਿੱਗੇ ਹੋਏ ਬਾਬੇ ਨੇ ਸ਼ਬਦ ਕਿਹਾ, ਪਗਲੀ ਕਿਆ ਬਕਤੀ ਹੈ ਗੁਰੂ ਕੀ ਸ਼ਾਨ ਮੇਂ, ਚੁਪ ਰਹੋ। ਉਸੀ ਦਮ ਹੋ ਗਈ ਪਾਗ਼ਲ। ਇਸ਼ਾਰਾ ਹੋ ਤੋ ਐਸਾ ਹੋ। ਅੱਜ ਥੋੜੀ ਜਿਹੀ ਦੇਰ ਨਾਲ ਗਏ ਤੇ ਗੁਰੂ ਅੰਗਦ ਸਾਹਿਬ ਨੇ ਪੁੱਛਿਆ, ਮਹਾਪੁਰਖਾ ! ਅੱਜ ਦੇਰੀ ਕਿਉਂ ? ਨੇਤਰ ਭਰ ਕੇ ਕਿਹਾ, ਸੱਚੇ ਪਾਤਿਸ਼ਾਹ ! ਸਰੀਰ ਵਡੇਰਾ ਹੋ ਗਿਆ ਹੈ। ਅੱਜ ਰਸਤੇ ਵਿਚ ਡਿੱਗਾ ਹਾਂ। ਦਾਤਾ ! ਦੇਖੀਂ ਮੇਰੀ ਜ਼ਿੰਦਗੀ ਵਿਚ ਨੇਮ ਨਾ ਟੁੱਟੇ। ਹਜ਼ੂਰ ਨੇ ਕਿਹਾ, ਘਬਰਾਉਣ ਦੀ ਲੋੜ ਨਹੀਂ। ਜਦੋਂ ਫਲ ਰੱਸ ਨਾਲ ਭਰ ਜਾਂਦਾ ਹੈ, ਪੱਕ ਜਾਂਦਾ ਹੈ, ਉਦੋਂ ਅਕਸਰ ਆਪਣੇ ਆਪ ਡਿੱਗਣ ਲੱਗ ਪੈਂਦਾ ਹੈ। ਡਿੱਗਿਆਂ ਹੋਇਆਂ ਨੂੰ ਮਾਲਕ ਆਪਣੇ ਘਰ ਵਿਚ ਥਾਂ ਦਿੰਦਾ ਹੈ। ਚੇਤੇ ਰੱਖੋ, ਫਲ ਉਸ ਰੁੱਖ ਦਾ ਪੱਕਦਾ ਹੈ ਜਿਸਨੇ ਸਰਦੀ, ਗਰਮੀ, ਲੂ ਸਭ ਕੁਝ ਸਹੀ ਹੈ।

ਆਪ ਨੇ ਬੁਢੇਪੇ ਵਿਚ ਸੇਵਾ ਕੀਤੀ। 72 ਸਾਲ ਦੀ ਉਮਰ ਵਿਚ ਗੁਰੂ ਬਣੇ, 94 ਸਾਲ ਤੱਕ ਆਪ ਇਸ ਫਾਨੀ ਮੰਡਲ ਵਿਚ ਵਿਚਰਦੇ ਰਹੇ। 22 ਸਾਲ ਗੁਰਗੱਦੀ ਦੀ ਸੇਵਾ ਕੀਤੀ ਤੇ ਉਸ ਗੁਰੂ ਨੇ ਇਕ ਗੱਲ ਕਹੀ – ਜਵਾਨੀ ਸੰਭਾਲ। ਜੇ ਨਹੀਂ ਸੰਭਾਲੀ ਜਾਂਦੀ ਤਾਂ ਮੇਰੀ ਇਕ ਗੱਲ ਸੁਣ ਲੈ, ਬੁਢੇਪਾ ਹੀ ਸੰਭਾਲ ਲੈ। ਮੇਰੇ ਵੱਲ ਝਾਤੀ ਮਾਰ, ਜੇ ਬੁਢੇਪੇ ਵਿਚ ਨਦਰ ਹੋ ਜਾਏ ਤਾਂ ਇਕੱਲੀ ਸਿੱਖੀ ਨਹੀਂ, ਗੁਰੂ ਵੀ ਬਣ ਸਕਦਾ ਹੈਂ। ਘੱਟੋ ਘੱਟ ਬੁਢੇਪਾ ਸਾਂਭ ਲਈਏ। ਆਪਣੀ ਸੁਰਤ ਨੂੰ ਮਰਨ ਤੋਂ ਪਹਿਲਾਂ ਪ੍ਰਮਾਤਮਾ ਵਾਲੇ ਪਾਸੇ ਜੋੜ ਲਈਏ। ਕਹਿਣ ਲੱਗੇ–

*ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ ॥*

(ਅੰਗ ੧੪੧੮)

ਜਿਨ੍ਹਾਂ ਕੋਲ ਨਾਮ ਨਹੀਂ–

*ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਹਾ ਅੰਤਰਿ ਹਰਿ ਸੁਰਤਿ ਨਾਹੀ ॥*

(ਅੰਗ ੧੪੧੮)

ਜਿਸ ਦੇ ਕੋਲ ਨਾਮ ਨਹੀਂ, ਉਹ ਬਚਪਨ ਵਿਚ ਬੁੱਢਾ ਬਣ ਜਾਏਗਾ। ਜਿਸ ਦੇ ਕੋਲ ਨਾਮ ਹੈ, ਉਹ ਬੁਢੇਪੇ ਵਿਚ ਵੀ ਜਵਾਨ ਹੈ। 72 ਸਾਲ ਤੋਂ ਬਾਅਦ ਗੁਰੂ ਨੇ ਕਿਹਾ ਕਿ ਇਸ

ਤਰ੍ਹਾਂ ਸੇਵਾ ਕਰ-

*ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥*
*ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥*
*ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥*

(ਅੰਗ ੬੪੭)

ਭਾਈ ਮਨੀ ਸਿੰਘ ਉੱਪਰ ਵੀ ਬੁਢੇਪਾ ਆਇਆ। ਇਹ ਗੁਰੂ ਹਰਿਰਾਇ ਸਾਹਿਬ ਜੀ ਦੇ ਦਰਬਾਰ ਵਿਚ ਆਏ ਸਨ ਤੇ ਪਿਤਾ ਮਾਈ ਦਾਸ ਨੇ ਜਦੋਂ ਗੁਰੂ ਹਰਿਰਾਇ ਸਾਹਿਬ ਜੀ ਦੇ ਚਰਨਾਂ ਵਿਚ ਮੱਥਾ ਟਿਕਾਇਆ ਤਾਂ ਸਾਹਿਬ ਨੇ ਪੁੱਛਿਆ, ਬੱਚੇ ਦਾ ਨਾਮ ਕੀ ਹੈ ? ਕਹਿਣ ਲੱਗੇ ਮਨੀਆ ! ਗੁਰੂ ਹਰਿਰਾਇ ਸਾਹਿਬ ਨੇ ਕਿਹਾ— ਮਨੀਆ ਗੁਣੀਆ ਜਗ ਹੋਹੁ। ਇਹ ਗੁਣਾਂ ਦੀ ਖਾਨ ਹੋਵੇਗਾ। ਬਚਪਨ ਤੋਂ ਤੁਰੇ ਤੇ ਜਵਾਨੀ ਦੀ ਉਮਰ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ, ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ, ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨਾਂ ਵਿਚ ਤੇ ਅੱਜ ਜਦੋਂ ਬੁਢੇਪਾ ਆ ਗਿਆ, 80 ਸਾਲ ਦੇ ਕਰੀਬ ਉਮਰ ਢੁੱਕ ਗਈ ਉਸ ਮਹਾਂਪੁਰਸ਼ ਦੀ। ਬੁਢੇਪਾ ਉਹਨਾਂ ਉੱਪਰ ਵੀ ਆਇਆ, ਪਰ ਜਦੋਂ ਬੰਦਗੀ ਕੀਤੀ ਤਾਂ ਤਿੰਨੇ ਸਫ਼ਲ ਹੋ ਗਏ। ਉਸ ਮਹਾਂਪੁਰਸ਼ ਨੂੰ ਸ਼ਹੀਦ ਕਰਨ ਲੱਗੇ।

ਇਕ ਗ੍ਰੰਥ ਹੈ ਉਹਨਾਂ ਦੇ ਜੀਵਨ ਨਾਲ ਸਬੰਧਿਤ 'ਸ਼ਹੀਦ ਬਿਲਾਸ' ਉਸ ਦਾ ਇਕ ਕਬਿੱਤ ਹੈ ਕਿ ਭਾਈ ਮਨੀ ਸਿੰਘ ਜੀ ਦਾ ਜੀਵਨ ਕੀ ਸੀ। ਜਦੋਂ ਅੰਤਲਾ ਸਮਾਂ ਆਇਆ ਤਾਂ ਅੱਜ ਉਸ ਬਜ਼ੁਰਗ ਦੇ ਚੁਰਸਤੇ ਵਿਚ ਬੰਦ-ਬੰਦ ਕੱਟਣ ਲੱਗੇ। ਭਾਈ ਮਨੀ ਸਿੰਘ ਦੇ ਚਿਹਰੇ ਉੱਪਰ ਨੂਰ ਸੀ। ਉਹਨਾਂ ਨੂੰ ਇਕ ਸ਼ਬਦ ਕਿਹਾ ਜਲਾਦ ਨੇ ਬਾਬਾ ! ਸ਼ਾਇਦ ਤੈਨੂੰ ਪਤਾ ਨਹੀਂ ਕਿ ਤੇਰਾ ਬੰਦ-ਬੰਦ ਕੱਟਿਆ ਜਾਣਾ ਹੈ। ਭਾਈ ਸਾਹਿਬ ਨੇ ਹੱਸ ਕੇ ਕਿਹਾ, ਹਾਂ ਮੈਨੂੰ ਪਤਾ ਹੈ। ਮੈਂ ਵਿਦਿਆਰਥੀ ਪੜ੍ਹਾਉਂਦਾ ਰਿਹਾ ਹਾਂ ਤੇ ਤੈਨੂੰ ਵੀ ਪੜ੍ਹਾਵਾਂਗਾ। ਉਹ ਪਹਿਲਾ ਜਦੋਂ ਟੋਕਾ ਮਾਰਨ ਲੱਗਾ ਤਾਂ ਉਸਨੂੰ ਵੀ ਪੜ੍ਹਾ ਦਿੱਤਾ ਕਿ ਬੰਦ ਗੁੱਟ ਤੋਂ ਸ਼ੁਰੂ ਨਹੀਂ ਹੁੰਦਾ, ਬੰਦ ਪੋਟੇ ਤੋਂ ਸ਼ੁਰੂ ਹੁੰਦਾ ਹੈ। ਭਾਈ ਸਾਹਿਬ ਕਹਿਣ ਲੱਗੇ, ਤੂੰ ਬੰਦ-ਬੰਦ ਕੱਟ ਕੇ ਟੋਕਰੇ ਵਿਚ ਮੇਰਾ ਮਾਸ ਸੁੱਟ ਕੇ ਜਾਏਂਗਾ, ਟੋਕਰਾ ਮਾਸ ਦਾ ਲਾਹੌਰ ਪਿਆ ਹੋਵੇਗਾ, ਅੰਦਰ ਵਾਲਾ ਭਾਈ ਮਨੀ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਪਹੁੰਚਿਆ ਹੋਵੇਗਾ।

ਸਾਧ ਸੰਗਤਿ ! ਸਤਿਗੁਰੂ ਮੇਹਰ ਕਰਨ। ਜੇ ਜਵਾਨੀ ਨਹੀਂ ਸਾਂਭੀ ਤਾਂ ਘੱਟੋ-ਘੱਟ ਬੁਢੇਪਾ ਹੀ ਸਾਂਭ ਲਉ। ਗੁਰੂ ਜੀ ਦੇ ਚਰਨਾਂ ਵਿਚ ਜੁੜ ਕੇ ਆਪਣਾ ਜੀਵਨ ਸਫਲ ਕਰ ਲਉ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਪੂਰਨ ਪੁਰਖ

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪੂਰਨ ਪੁਰਖ ਦੇ ਛੇ ਲੱਛਣ ਹਨ। ਉਹਨਾਂ ਛੇ ਲੱਛਣਾਂ ਵਿਚੋਂ ਸਭ ਤੋਂ ਪਹਿਲਾ ਲੱਛਣ ਹੈ ਪੂਰਨ ਪੁਰਖ ਦੀ ਰਸਨਾ 'ਤੇ ਸਰਬ ਵਿਆਪਕ ਪ੍ਰਮਾਤਮਾ ਜੀ ਦਾ ਨਾਮ। ਪੂਰਨ ਪੁਰਖ ਦੁੱਖ ਅਤੇ ਸੁੱਖ ਨੂੰ ਸਮਾਨ ਸਮਝਦਾ ਹੈ। ਇਹ ਉਸ ਦੇ ਕੋਲ ਗੁਰੂ ਦਾ ਦਿੱਤਾ ਹੋਇਆ ਗਿਆਨ ਹੈ। ਉਸ ਦਾ ਤੀਸਰਾ ਗੁਣ ਹੈ ਕਿ ਪੂਰਨ ਪੁਰਖ ਨਿਰਮਲ ਹਿਰਦੇ ਵਾਲਾ ਸਾਰੇ ਜੀਵਾਂ 'ਤੇ ਦਇਆ ਕਰਦਾ ਹੈ। ਪੰਜ ਜਿਹੜੇ ਦੋਖ ਹਨ, ਇਹਨਾਂ ਨੂੰ ਆਪਣੇ ਮਨ ਤੋਂ ਪਰੇ ਰੱਖਦਾ ਹੈ ਤੇ ਚੌਥਾ ਉਸ ਦਾ ਲੱਛਣ ਹੈ ਕਿ ਉਸਨੇ ਆਪਣਾ ਭੋਜਨ ਪ੍ਰਮਾਤਮਾ ਦਾ ਕੀਰਤਨ ਬਣਾਇਆ ਹੈ।

ਰਸਨਾ ਪ੍ਰਮਾਤਮਾ ਦੀ ਦਿੱਤੀ ਹੋਈ ਨੌਂ ਇੰਦਰਿਆਂ ਵਿਚੋਂ ਇਕ ਉਹ ਦਾਤ ਹੈ ਜਿਸ ਨਾਲ ਅਸੀਂ ਜੋ ਵੀ ਭੋਜਨ ਚੱਖਦੇ ਹਾਂ ਉਹ ਚੱਖਣ ਤੋਂ ਬਾਅਦ ਸਾਡੇ ਸਰੀਰ ਨੂੰ ਤਾਕਤ, ਸਾਡੇ ਸਰੀਰ ਨੂੰ ਬੱਲ ਅਤੇ ਸਾਡੇ ਸਰੀਰ ਨੂੰ ਸ਼ਕਤੀ ਦਿੰਦਾ ਹੈ। ਇਸੇ ਤਰ੍ਹਾਂ ਪੂਰਨ ਪੁਰਖ ਨੇ ਆਪਣੀ ਰਸਨਾ ਦੇ ਉੱਪਰ ਪ੍ਰਮਾਤਮਾ ਦੇ ਨਾਮ ਮੰਤਰ ਨੂੰ ਦ੍ਰਿੜ੍ਹ ਕੀਤਾ ਤੇ ਜਿਉਂ-ਜਿਉਂ ਉਹ ਆਪਣੀ ਰਸਨਾ ਦੇ ਨਾਲ ਨਾਮ ਨੂੰ ਜੱਪਦਾ ਹੈ, ਤਿਉਂ-ਤਿਉਂ ਉਸ ਦੀ ਪੁਕਾਰ ਗੁਰੂ ਤਕ ਪੁੱਜਦੀ ਹੈ ਤੇ ਉਹ ਪੁਕਾਰਿਆ ਹੋਇਆ ਉਸਦੇ ਅੰਦਰ ਰੱਸ ਬਣ ਜਾਂਦਾ ਹੈ।

ਅਸੀਂ ਕਈ ਵਾਰੀ ਬਾਣੀ ਪੜ੍ਹਦਿਆਂ ਜਦੋਂ ਫ਼ਕੀਰੀ ਦੀ ਗੱਲ ਕਰਦੇ ਹਾਂ ਤਾਂ ਇਕ ਅਜਿਹਾ ਪੰਛੀ ਹੈ ਜਿਸ ਨੂੰ ਬਾਣੀ ਵਿਚ ਪਪੀਹਾ ਵੀ ਕਿਹਾ ਹੈ ਤੇ ਉਸ ਲਈ ਬਬੀਹਾ ਤੇ ਬਾਬੀਹਾ ਸ਼ਬਦ ਵੀ ਹਜ਼ੂਰ ਨੇ ਵਰਤੇ। ਹੁਣ ਬਾਬੀਹੇ ਦਾ ਸੰਬੰਧ ਕੇਵਲ ਆਪਣੀ ਮੂੰਹ ਦੀ ਪੁਕਾਰ ਨਾਲ ਹੈ।

ਪੂਰਨ ਪੁਰਖ ਦੇ ਪਹਿਲੇ ਲੱਛਣ ਬਾਰੇ ਧੰਨ ਗੁਰੂ ਅਰਜਨ ਸਾਹਿਬ ਮੇਹਰ ਕਰਦੇ ਹਨ ਕਿ ਉਹ ਵੀ ਆਪਣੀ ਰਸਨਾ ਨਾਲ ਪ੍ਰਮਾਤਮਾ ਨੂੰ ਪੁਕਾਰਦਾ ਹੈ। ਹੁਣ ਬਾਬੀਹੇ ਦਾ ਪੁਕਾਰਨਾ ਤੇ ਪੂਰਨ ਪੁਰਖ ਦਾ ਆਪਣੀ ਰਸਨਾ ਤੋਂ ਗੁਰੂ ਗੁਰੂ ਪੁਕਾਰਨਾ, ਇਹਨਾਂ ਨੂੰ ਬਰਾਬਰ ਰੱਖ ਕੇ ਅੰਮ੍ਰਿਤ ਬਾਣੀ ਵਿਚੋਂ ਅਸੀਂ ਸਿਰਫ਼ ਪ੍ਰਮਾਣ ਲਈਏ। ਭਾਈ ਸਾਹਿਬ ਭਾਈ ਵੀਰ ਸਿੰਘ ਨੇ

ਆਪਣੀ ਰਚਨਾ ਵਿਚੋਂ ਇਕ ਬੜਾ ਸੋਹਣਾ ਬਚਨ ਕਿਹਾ ਹੈ। ਉਹ ਕਹਿੰਦੇ ਹਨ ਕਿ ਜਦੋਂ ਪਿਆਰੇ ਨਾਲ ਪਿਆਰ ਬਣ ਜਾਏ ਤਾਂ ਪਹਿਲੀ ਬੇਨਤੀ ਇਹ ਕਰੀਏ ਕਿ ਹੇ ਪਿਆਰੇ ਪ੍ਰੀਤਮ ! ਕਦੀ ਇਹਨਾਂ ਦੋ ਦੀਦਿਆਂ ਤੋਂ ਦੂਰ ਨਾ ਜਾਈਂ। ਅਸਲ ਵਿਚ ਫ਼ਕੀਰੀ ਕਮਾਉਣ ਵਾਲੇ ਦੀਆਂ ਅੱਖਾਂ ਨਹੀਂ, ਫ਼ਕੀਰੀ ਕਮਾਉਣ ਵਾਲੇ ਦੀਆਂ ਅੱਖਾਂ ਤਾਂ ਦੋ ਕਟੋਰੇ ਹਨ, ਜਿਸ ਦੇ ਵਿਚ ਪ੍ਰਮਾਤਮਾ ਦੇ ਦਰਸ਼ਨਾਂ ਦੀ ਖ਼ੈਰ ਪੈਣੀ ਹੈ। ਜੇ ਪਿਆਰੇ ਨਾਲ ਪਿਆਰ ਹੋਵੇ ਤਾਂ ਕਦੀ ਵੀ ਅੱਖਾਂ ਤੋਂ ਦੂਰ ਨਾ ਜਾਏ। ਪਰ ਕਹਿੰਦੇ ਹਨ ਜੇ ਕਿਤੇ ਇਹੋ ਜਿਹਾ ਸਮਾਂ ਆ ਜਾਏ ਕਿ ਪਿਆਰਾ ਅੱਖਾਂ ਤੋਂ ਦੂਰ ਚਲਾ ਜਾਏ ਤਾਂ ਵਾਹਿਗੁਰੂ ਜੀ ਕ੍ਰਿਪਾ ਕਰੋ ਕਿ ਜੇ ਪਿਆਰਾ ਅੱਖਾਂ ਤੋਂ ਦੂਰ ਚਲਾ ਜਾਏ ਤਾਂ ਉਸ ਦੀ ਸ਼ਕਲ ਦਿਲ ਦੇ ਵਿਚ ਵੱਸ ਜਾਏ। ਦਿਲ ਵਿਚੋਂ ਮੇਰਾ ਪਿਆਰਾ ਕਦੀ ਦੂਰ ਨਾ ਹੋ ਜਾਏ। ਕਹਿੰਦੇ ਹਨ, ਕਿਤੇ ਇਹੋ ਜਿਹੀ ਵੀ ਖੜੋਤ ਆ ਸਕਦੀ ਹੈ ਕਿ ਦਿਲ ਵਿਚੋਂ ਪਿਆਰਾ ਚਲਾ ਜਾਏ ਤਾਂ ਕ੍ਰਿਪਾ ਕਰਿਉ, ਮੇਰੀ ਰਸਨਾ ਉਤੋਂ ਪਿਆਰੇ ਦਾ ਨਾਮ ਨਾ ਜਾਏ ਤੇ ਅਖ਼ੀਰ ਵਿਚ ਉਹਨਾਂ ਨੇ ਕਿਹਾ ਕਿ ਜਿਸ ਦਿਨ ਮੇਰੀ ਰਸਨਾ ਤੋਂ ਪਿਆਰੇ ਦੇ ਨਾਮ ਨੇ ਚਲੇ ਜਾਣਾ ਹੈ, ਉਸ ਦਿਨ ਕ੍ਰਿਪਾ ਕਰੀਂ, ਜਿੰਦ ਨੂੰ ਸਰੀਰ ਵਿਚੋਂ ਕੱਢ ਲਈਂ, ਕਿਉਂਕਿ ਜੇ ਰਸਨਾ 'ਤੇ ਨਾਮ ਨਹੀਂ ਤਾਂ ਧਰਤੀ ਉੱਤੇ ਜੀਅ ਕੇ ਮੈਂ ਕੀ ਕਰਨਾ ਹੈ। ਭਾਈ ਸਾਹਿਬ ਕਹਿੰਦੇ ਹਨ–

*ਲਗੇ ਪਿਆਰ ਤਾ ਪਿਆਰੜਾ ਪਾਸ ਵਸੇ,*
*ਕਦੀ ਅੱਖੀਆਂ ਤੋਂ ਨਾ ਹੋਏ ਓਹਲੇ।*
*ਜੇਕਰ ਅੱਖੀਆਂ ਤੋਂ ਕਦੇ ਹੋਏ ਓਹਲੇ,*
*ਸੂਰਤ ਉਸ ਦੀ ਦਿਲੋਂ ਨਾ ਹੋਏ ਓਹਲੇ।*
*ਸੂਰਤ ਉਸ ਦੀ ਦਿਲੋਂ ਜੇ ਹੋਏ ਓਹਲੇ,*
*ਨਾਮ ਜੀਭ ਤੋਂ ਕਦੀ ਨਾ ਹੋਏ ਓਹਲੇ।*
*ਨਾਮ ਜੀਭ ਤੋਂ ਕਦੇ ਜੇ ਹੋਏ ਓਹਲੇ,*
*ਸੁਰਤ ਦੇਹ ਤੋਂ ਸ਼ਾਲਾ ਨਾ ਕਦੇ ਹੋਏ ਓਹਲੇ।*

ਜੇ ਅੰਦਰੋਂ ਨਾਮ ਚਲਾ ਜਾਣਾ ਹੈ ਤਾਂ ਜਿੰਦ ਨੂੰ ਰੱਖ ਕੇ ਕਰਨਾ ਕੀ ਹੈ। ਅਸੀਂ ਲੋਕ ਜਵਾਨੀਆਂ ਸਾਂਭਦੇ ਹਾਂ ਪਰ ਗੁਰੂ ਗ੍ਰੰਥ ਸਾਹਿਬ ਦੇ ਭਗਤ ਜਵਾਨੀ ਵਿਚ ਬੰਦਗੀ ਸਾਂਭਦੇ ਹਨ। ਅਸੀਂ ਕਹਿੰਦੇ ਹਾਂ ਕਿ ਕਿਸੇ ਤਰੀਕੇ ਨਾਲ ਜੋਬਨ ਨਾ ਜਾਏ, ਲੋਕ ਮੈਨੂੰ ਬਾਬਾ ਨਾ ਕਹਿਣ ਪਰ ਬਾਬਾ ਫ਼ਰੀਦ ਜੀ ਕਹਿੰਦੇ ਹਨ–

*ਜੋਬਨੁ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥*
*ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥*

(ਅੰਗ ੧੩੭੯)

ਪੂਰਨ ਪੁਰਖ ਨੇ ਆਪਣੀ ਰਸਨਾ 'ਤੇ ਪ੍ਰਮਾਤਮਾ ਦਾ ਨਾਮ ਰੱਖਿਆ ਤੇ ਪੁਕਾਰਦਾ ਹੈ ਉਹ ਪਪੀਹੇ ਦੀ ਤਰ੍ਹਾਂ। ਗੁਰੂ ਅਰਜਨ ਸਾਹਿਬ ਨੇ ਇਸ ਅਵਸਥਾ ਨੂੰ ਸੂਹੀ ਮਹਲਾ ੫ ਵਿਚ ਇਸ ਤਰੀਕੇ ਨਾਲ ਬਿਆਨ ਕੀਤਾ ਹੈ। ਕਹਿਣ ਲੱਗੇ-

*ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ॥*

ਜਿਸਨੂੰ ਪਿਆਰਾ ਸੱਜਣ ਚਾਹੀਦਾ ਹੈ ਉਹ ਆਪਣੇ ਅੰਦਰ ਨੂੰ ਸੁਚੇਤ ਚਾਤ੍ਰਿਕ ਦੀ ਤਰ੍ਹਾਂ ਕਰੇ-

*ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ॥*
*ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ॥*
*ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ॥*

(ਅੰਗ ੧੩੬੨)

ਪ੍ਰਮਾਤਮਾ ਦਾ ਜਨ, ਪ੍ਰਭੂ ਦਾ ਪਿਆਰਾ ਹਰ ਸਮੇਂ ਫਿਰ ਪਿਆਰੇ ਦੇ ਨਾਮ ਨੂੰ ਲੋਚਦਾ ਹੈ। ਗੁਰਮੁਖੋ ! ਜਿਹੜੀ ਚੀਜ਼ ਇਸ ਮੂੰਹ ਵਿਚੋਂ ਗਲੇ ਤੋਂ ਥੱਲੇ ਉਤਰ ਜਾਏ, ਉਹ ਸਾਡੇ ਸਰੀਰ 'ਤੇ ਅਸਰ ਕਰਦੀ ਹੈ। ਇਹੀ ਕਾਰਨ ਹੈ ਕਿ ਕਈ ਵਾਰੀ ਖਾਂਦਿਆਂ ਸਿਰਫ਼ ਪੰਜ ਸੱਤ ਮਿੰਟ ਲੱਗਦੇ ਹਨ ਤੇ ਉਹ ਖਾਧਾ ਹੋਇਆ ਕਈ ਮਹੀਨਿਆਂ ਦਾ ਦੁੱਖ ਦੇ ਕੇ ਚਲਾ ਜਾਂਦਾ ਹੈ। ਗੁਰਮੁਖੋ ! ਕੋਈ ਮਾੜੀ ਚੀਜ਼ ਭੋਜਨ ਵਿਚ ਖਾਧੀ ਜਾਏ ਤਾਂ ਕਈ ਮਹੀਨੇ ਦੁੱਖ ਨੂੰ ਜਨਮ ਦੇ ਛੱਡਦੀ ਹੈ ਤੇ ਜਿਹੜਾ ਆਪਣੀ ਰਸਨਾ ਨਾਲ ਕਿਸੇ ਸੰਗਤ ਵਿਚ ਟਿੱਕ ਕੇ 10 ਮਿੰਟ ਗੁਰੂ ਗੁਰੂ ਕਰ ਲਏ ਤਾਂ ਪਿਆਰਿਉ, ਉਹਨਾਂ ਦੇ ਕਈ ਜਨਮਾਂ ਦਾ ਗੁਰੂ ਗੁਰੂ ਜੱਪਿਆ ਰੱਸ ਦੇ ਜਾਂਦਾ ਹੈ। ਭਗਤ ਪੂਰਨ ਪੁਰਸ਼ ਹੈ।-

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥*

(ਅੰਗ ੧੩੫੭)

ਆਪਣੀ ਰਸਨਾ 'ਤੇ ਬਾਬੀਹੇ ਦੀ ਤਰ੍ਹਾਂ ਨਾਮ ਨੂੰ ਟਿਕਾਇਆ ਹੈ ਤੇ ਸਰਬ ਵਿਆਪੀ ਪ੍ਰਮਾਤਮਾ ਦਾ ਉਹ ਧਿਆਨ ਧਰਦਾ ਹੈ। ਇਹ ਪੂਰਨ ਪੁਰਖ ਦਾ ਪਹਿਲਾ ਲੱਛਣ ਹੈ। ਦੂਜਾ ਲੱਛਣ ਗੁਰੂ ਅਰਜਨ ਸਾਹਿਬ ਮਿਹਰ ਕਰਦੇ ਹਨ-

*ਗ੍ਯਾਨੰ ਸਮ ਦੁਖ ਸੁਖੰ*

ਉਸ ਜੱਪਣ ਵਾਲੇ ਨੂੰ ਇੰਨਾ ਗਿਆਨ ਹੈ ਕਿ ਸੁੱਖ ਆਵੇ ਤਾਂ ਵੀ ਪਿਆਰੇ ਦੀ ਯਾਦ ਵਿਚ ਜੁੜਦਾ ਹੈ ਤੇ ਜੱਪਣ ਵਾਲੇ ਉੱਤੇ ਦੁਨਿਆਵੀ ਦੁੱਖ ਆ ਪਵੇ ਤਾਂ ਦੁੱਖ ਵਿਚ ਵੀ ਪਿਆਰੇ ਦੀ ਯਾਦ ਵਿਚ ਜੁੜਦਾ ਹੈ। ਇਕ ਰੱਬੀ ਪਿਆਰੇ ਬੜੀ ਸੋਹਣੀ ਗੱਲ ਕਹਿੰਦੇ ਸਨ। ਉਹ ਕਹਿੰਦੇ ਸਨ, ਜੇ ਪੂਰਨ ਪੁਰਖ ਦੇ ਜੀਵਨ ਨੂੰ ਦੇਖਣਾ ਹੈ ਤਾਂ ਚੜ੍ਹਦੇ ਹੋਏ ਤੇ ਲਹਿੰਦੇ ਹੋਏ ਸੂਰਜ ਨੂੰ ਦੇਖਿਉ। ਪੁੱਛਿਆ ਜੀ ਕਿਉਂ ? ਤਾਂ ਕਹਿਣ ਲੱਗੇ, ਸੂਰਜ ਦਾ ਚੜ੍ਹਨਾ ਤੇ ਸੂਰਜ

ਦਾ ਉਤਰਨਾ ਇਸ ਰੰਗ ਨੂੰ ਦੇਖੇਂਗਾ ਤਾਂ ਤੈਨੂੰ ਸਮਝ ਪੈ ਜਾਏਗੀ ਕਿ ਪੂਰਨ ਪੁਰਖ ਦਾ ਜੀਵਨ ਕੀ ਹੈ। ਕਹਿਣ ਲੱਗੇ ਜਦੋਂ ਸੂਰਜ ਉਦੈ ਹੁੰਦਾ ਹੈ ਤਾਂ ਉਦੋਂ ਉਹ ਆਪਣੀ ਲਾਲੀ ਸੰਸਾਰ 'ਤੇ ਬਿਖੇਰਦਾ ਹੈ। ਜਦੋਂ ਸੂਰਜ ਚੜ੍ਹਦਾ ਹੈ ਤਾਂ ਤੁਸੀਂ ਦੇਖਦੇ ਹੋ ਕਿ ਉਸ ਦੀਆਂ ਸੁਨਹਿਰੀ ਕਿਰਨਾਂ ਆਕਾਸ਼ ਨੂੰ ਵੀ ਲਾਲ ਕਰਦੀਆਂ ਹਨ। ਉਸ ਦੀ ਲਾਲੀ ਧਰਤੀ ਨੂੰ ਵੀ ਤੇ ਚੀਜ਼ਾਂ ਨੂੰ ਵੀ ਸੁਨਹਿਰਾ ਰੰਗ ਦਿੰਦੀ ਹੈ। ਜਦੋਂ ਸੂਰਜ ਚੜ੍ਹਿਆ ਉਦੋਂ ਵੀ ਲਾਲ ਸੀ ਤੇ ਜਦੋਂ ਸ਼ਾਮ ਨੂੰ ਸੂਰਜ ਅਸਤ ਹੋਣ ਲੱਗਾ ਤਾਂ ਉਦੋਂ ਕਾਲਾ ਨਹੀਂ ਪਿਆ, ਅਸਤ ਹੋਣ ਤੋਂ ਪਹਿਲਾਂ ਵੀ ਉਹ ਲਾਲ ਸੀ। ਜਦੋਂ ਪੂਰਨ ਪੁਰਖ ਦੀ ਜੈ ਜੈਕਾਰ ਹੋਈ, ਉਦੋਂ ਵੀ ਮਜੀਠੜੀ ਚੋਲਾ ਸੀ ਤੇ ਜਦੋਂ ਸੰਸਾਰ ਦੇ ਲੋਕ ਤਸ਼ੱਦਦ ਕਰਨ ਲੱਗੇ ਤਾਂ ਵੀ ਚੜ੍ਹਦਾ ਸੂਰਜ ਲਾਲ ਸੀ ਤੇ ਲਹਿੰਦਾ ਸੂਰਜ ਵੀ ਲਾਲ ਸੀ। ਹਜ਼ੂਰ ਨੇ ਬਾਣੀ ਵਿਚ ਕਿਹਾ ਹੈ ਕਿ ਪੂਰਨ ਪੁਰਖ ਜੋ ਨਾਮ ਜੱਪਦਾ ਹੈ ਤਾਂ ਸਰਬ ਵਿਆਪਕ ਦਾ ਧਿਆਨ ਧਰਦਾ ਹੈ। ਉਸ ਦਾ ਦੂਸਰਾ ਲੱਛਣ ਹੈ ਦੁੱਖ ਸੁੱਖ ਨੂੰ ਇਕ ਬਰਾਬਰ ਜਾਣਨਾ। ਅੱਜ ਤੁਸੀਂ ਦੇਖਦੇ ਹੋ ਕਿ ਸੜਕ 'ਤੇ ਚੱਲਦੇ ਹੋਈਏ ਤਾਂ ਕਈ ਗੱਡੀਆਂ ਪਿੱਛੇ ਅਸੀਂ ਇਹ ਤੁੱਕ ਅਕਸਰ ਪੜ੍ਹਦੇ ਹਾਂ-

*ਏਹਿ ਭਿ ਦਾਤਿ ਤੇਰੀ ਦਾਤਾਰ॥*

ਗੁਰਮੁਖੋ ! ਇਹ ਤੁੱਕ ਅਸਲ ਵਿਚ ਚੰਚਲਤਾਈ ਬਿਰਤੀ ਵਾਲਿਆਂ ਲਈ ਨਹੀਂ, ਇਹ ਪੂਰਨ ਪੁਰਖ ਦੇ ਬਚਨ ਹਨ। ਇਸ ਤੋਂ ਪਹਿਲੀ ਤੁੱਕ ਪੜ੍ਹੋ-

*ਕੇਤਿਆ ਦੂਖ ਭੂਖ ਸਦ ਮਾਰ॥*

(ਜਪੁ ਜੀ ਸਾਹਿਬ)

ਉਲਾਹਮਾ ਨਹੀਂ ਦਿੰਦੇ ਕਿ ਹੇ ਪ੍ਰਮਾਤਮਾ ! ਤੂੰ ਸਾਡੇ ਨਾਲ ਜ਼ੁਲਮ ਕਰਦਾ ਹੈਂ। ਦੁੱਖ ਤੇ ਸੁੱਖ ਨੂੰ ਪ੍ਰਮਾਤਮਾ ਦੀ ਦਾਤ ਸਮਝ ਕੇ ਹੰਡਾਉਣਾ ਇਹ ਪੂਰਨ ਪੁਰਖ ਦਾ ਦੂਸਰਾ ਲੱਛਣ ਹੈ। ਅਸੀਂ ਮਾਝ ਕੀ ਵਾਰ ਪੜ੍ਹਦੇ ਹਾਂ। ਗੁਰਮੁਖੋ ! ਅੱਤ ਦਾ ਸੁੱਖ ਆਏ ਤਾਂ ਸੁੱਖ ਨਿਧਾਨ ਦੇ ਗੀਤ ਗਾਇਉ ਤੇ ਅੱਤ ਦਾ ਦੁੱਖ ਆ ਜਾਏ ਤਾਂ ਦੁੱਖ ਭੰਜਨ ਦੇ ਸ਼ਬਦ ਗਾਇਉ। ਸਾਹਿਬ ਕ੍ਰਿਪਾਲੂ ਜੀ ਨੇ ਦੋ ਬਚਨ ਕਹੇ ਹਨ। ਉਹਨਾਂ ਦੋ ਬਚਨਾਂ ਵਿਚ ਅੱਤ ਦੇ ਸੁੱਖ ਤੇ ਅੱਤ ਦੇ ਦੁੱਖ ਨੂੰ ਬਿਆਨ ਕੀਤਾ ਹੈ, ਪਰ ਅੰਦਰ ਦੀ ਅਵਸਥਾ ਦੋਨਾਂ ਵਿਚ ਇਕੋ ਹੈ। ਧੰਨ ਗੁਰੂ ਨਾਨਕ ਸਾਹਿਬ ਮੇਹਰ ਕਰਦੇ ਹਨ ਕਿ ਹੇ ਪ੍ਰਭੂ ! ਜੇ ਤੂੰ ਕ੍ਰਿਪਾ ਕਰੇਂ, ਮੈਨੂੰ ਇੰਨਾ-ਕੁ ਸੁੱਖ ਦੇ ਦੇਵੇਂ ਕਿ ਲੋਕ ਕਿਤੇ ਕਿਲੋ ਕਿਲੋ ਦੁੱਧ ਦੀ ਖ਼ਾਤਰ ਅਰਦਾਸਾਂ ਕਰਦੇ ਹਨ। ਪਹਿਲੇ ਸਮੇਂ ਲੋਕ ਦੁੱਧ ਤੇ ਪੁੱਤਰ ਲਈ ਅਰਦਾਸਾਂ ਕਰਦੇ ਸਨ। ਤੂੰ ਇੰਨਾ ਕੁ ਸੁੱਖ ਮੈਨੂੰ ਦੇ ਦੇ ਕਿ ਜਿਸ ਸਥਾਨ 'ਤੇ ਮੈਂ ਜਾਵਾਂ, ਉਥੋਂ ਦੇ ਪਾਣੀ ਦੇ ਦਰਿਆ ਦੁੱਧ ਦੇ ਭਰ ਕੇ ਵੱਗਣ ਲੱਗ ਪੈਣ। ਇੰਨਾ ਸੁੱਖ ਦੇ ਦੇਵੇਂ ਕਿ ਜਿਸ ਮਿੱਟੀ ਨੂੰ ਮੈਂ ਹੱਥ ਪਾਵਾਂ, ਉਹ ਮਿੱਟੀ ਮਿੱਠੀ ਸ਼ੱਕਰ ਬਣ ਜਾਏ। ਜਿਸ ਪਹਾੜ 'ਤੇ ਮੈਂ ਸੈਰ ਕਰਨ ਜਾਵਾਂ ਤੇ ਜਿਸ ਪਾਸੇ ਨਜ਼ਰ ਪਾਵਾਂ, ਪਹਾੜ ਸੋਨੇ ਤੇ ਚਾਂਦੀ ਦੇ ਬਣ ਜਾਣ। ਤੂੰ ਇੰਨਾ ਕੁ ਸੁੱਖ ਦੇਵੇਂ ਕਿ ਮੈਂ ਪੱਥਰਾਂ ਨੂੰ ਹੱਥ ਪਾਵਾਂ ਤੇ ਪੱਥਰ ਵੀ ਕੀਮਤੀ ਹੀਰੇ ਬਣ ਜਾਣ।

ਹੇ ਪ੍ਰਭੂ ! ਇੰਨਾ ਸੁੱਖ ਕਿਸੇ ਕੋਲ ਹੋਵੇਗਾ, ਜਿਸ ਦੇ ਕੋਲ ਦੁੱਧ ਦੇ ਦਰਿਆ, ਸ਼ੱਕਰ ਦੇ ਢੇਰ, ਜਿਸ ਦੇ ਕੋਲ ਸੋਨੇ ਤੇ ਚਾਂਦੀ ਦੇ ਪਹਾੜ, ਜਿਸ ਕੋਲ ਹੀਰੇ ਤੇ ਮੋਤੀ ਚਮਕਦੇ ਹੋਣ, ਪਰ ਤੇਰੇ ਚਰਨਾਂ ਵਿਚ ਇਕ ਬੇਨਤੀ ਹੈ ਕਿ ਇੰਨੇ ਸੁੱਖ ਦੇ ਕੇ ਜੇ ਅੰਦਰ ਦੀ ਯਾਦ ਭੁਲਾਉਣੀ ਹੈ ਤਾਂ ਮੈਨੂੰ ਇਹੋ ਜਹੇ ਸੁੱਖ ਨਹੀਂ ਚਾਹੀਦੇ। ਇਹਨਾਂ ਸੁੱਖਾਂ ਵਿਚੋਂ ਮੈਨੂੰ ਤੇਰੀ ਯਾਦ ਚਾਹੀਦੀ ਹੈ। ਹਜ਼ੂਰ ਨੇ ਬਚਨ ਕੀਤਾ-

*ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ॥*
*ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ॥*
*ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ॥*
*ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥੧॥*

(ਅੰਗ ੧੪੧)

ਹੁਣ ਇਸ ਦਾ ਦੂਜਾ ਪਾਸਾ ਹੈ ਕਿ ਕਿੰਨਾ-ਕੁ ਦੁੱਖ ਹੋਵੇ ? ਪਿਆਰਿਉ ! ਜੋ ਬਾਬਾ ਜੀ ਨੇ ਕਿਹਾ ਹੈ, ਉਸ ਦੁੱਖ ਨੂੰ ਕਿਤੇ ਬਿਆਨ ਕੀਤਾ ਜਾਏ ਤਾਂ ਅੰਦਰ ਕੰਬਦਾ ਹੈ, ਪਰ ਪੂਰਨ ਪੁਰਖ ਇਸ ਦੁੱਖ ਵਿਚ ਵੀ ਅਡੋਲ ਹੈ। ਕਿਉਂਕਿ ਉਸਨੇ ਆਪਣੀ ਰਸਨਾ ਨਾਲ ਮੰਤਰ ਜੱਪਿਆ ਹੈ। ਜੱਪਣ ਤੋਂ ਬਾਅਦ ਦੁੱਖ ਤੇ ਸੁੱਖ ਨੂੰ ਹੰਢਾਇਆ ਜਾ ਸਕਦਾ ਹੈ। ਜੱਪ ਤੋਂ ਬਿਨਾਂ ਸੁੱਖ ਵੀ ਦੁਖਦਾਈ ਹੈ ਤੇ ਦੁੱਖ ਤਾਂ ਦੁਖਦਾਈ ਹੈ ਹੀ। ਹਜ਼ੂਰ ਨੇ ਦੁੱਖ ਬਾਰੇ ਕਿਹਾ ਹੈ ਕਿ ਕਿਸੇ ਇਨਸਾਨ ਦੇ ਸਰੀਰ ਨੂੰ ਕੋਈ ਰੋਗ ਲੱਗ ਜਾਏ ਅਤੇ ਵੈਦ-ਹਕੀਮ ਇਹ ਗੱਲ ਕਹਿ ਦੇਣ ਕਿ ਇਸ ਦੁਨੀਆਂ ਵਿਚ ਤੇਰਾ ਕੋਈ ਇਲਾਜ ਨਹੀਂ। ਕਹਿੰਦੇ ਹਨ, ਹੇ ਪਰੀਪੂਰਨ ਪ੍ਰਮਾਤਮਾ ! ਸਰੀਰ ਨੂੰ ਰੋਗ ਲੱਗ ਜਾਏ ਤੇ ਦਵਾਈ ਕਿਤੋਂ ਨਾ ਲੱਭੇ ਅਤੇ ਜਿਹੜੇ ਪਾਪ ਕਰਨ ਵਾਲੇ ਰਾਜੇ ਮੇਰੇ 'ਤੇ ਦਿਨ ਰਾਤ ਜ਼ੁਲਮ ਕਰਨ, ਲੋਕ ਰਾਹੂ ਤੇ ਕੇਤੂ ਤੋਂ ਡਰਦੇ ਹਨ, ਇਹ ਗ੍ਰਹਿ ਵੀ ਮੇਰੇ ਉਲਟ ਚੱਲਦੇ ਹੋਣ ਤਾਂ ਕ੍ਰਿਪਾ ਕਰੀਂ ਕਿ ਇੰਨੇ ਦੁੱਖ ਵੀ ਮੈਂ ਹੰਡਾ ਲਵਾਂਗਾ, ਜੇਕਰ ਤੇਰੀ ਕ੍ਰਿਪਾ ਨਾਲ ਮੇਰੀ ਰਸਨਾ 'ਤੇ ਤੇਰਾ ਸਤਿਨਾਮ ਵਾਹਿਗੁਰੂ ਟਿੱਕਿਆ ਰਹੇ। ਸਾਹਿਬ ਦੇ ਬਚਨ ਹਨ-

*ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ॥*
*ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ*

ਖ਼ੂਨ ਪੀਣ ਵਾਲੇ ਬਾਦਸ਼ਾਹ ਮੇਰੇ ਉੱਪਰ ਜ਼ੁਲਮ ਕਰਨ,

*ਏਵੈ ਜਾਪੈ ਭਾਉ॥*

ਹੇ ਪ੍ਰਮਾਤਮਾ ! ਕ੍ਰਿਪਾ ਕਰੀਂ-

*ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥*

(ਅੰਗ ੧੪੨)

ਇੰਨਾ ਦੁੱਖ ਪਾ ਕੇ ਵੀ ਮੇਰੇ ਅੰਦਰੋਂ ਚਾਅ ਨਾ ਮਿਟੇ। ਆਪ ਰੋਜ਼ ਅਰਦਾਸ ਕਰਦੇ ਹੋ। ਅਰਦਾਸ ਵਿਚ ਤੁਸੀਂ ਸ਼ਹੀਦਾਂ ਨੂੰ ਚੇਤੇ ਕਰਦੇ ਹੋ, ਉਥੇ ਨਾਲ ਸਿੰਘਣੀਆਂ ਨੂੰ ਵੀ ਚੇਤੇ ਕਰਦੇ ਹੋ। ਜੇ ਦੁੱਖ ਵਿਚ ਵੀ ਕਿਸੇ ਨੂੰ ਕਰਤਾਰ ਨਹੀਂ ਭੁੱਲਿਆ ਅਤੇ ਪੂਰਨ ਪੁਰਖ ਦੇ ਦਰਸ਼ਨ ਕਰਨੇ ਹੋਣ ਤਾਂ ਅਰਦਾਸ ਦੇ ਇਸ ਪਹਿਰੇ ਨੂੰ ਕਦੀ ਧਿਆਨ ਨਾਲ ਪੜ੍ਹਿਆ ਕਰੋ-

*ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ,*
*ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ,*
*ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ,*
*ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ,*
*ਧਰਮ ਨਹੀਂ ਹਾਰਿਆ, ਸਿਖੀ ਕੇਸਾਂ ਸੁਆਸਾਂ ਸੰਗ ਨਿਭਾਈ,*
*ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ।*

ਗੁਰਮੁਖੋ ! ਇਹ ਸਾਰੇ ਪੂਰਨ ਪੁਰਖ ਹਨ। ਲਾਹੌਰ ਤੁਸੀਂ ਦੇਖਿਆ ਹੋਣਾ ਹੈ ਸ਼ਹੀਦ ਸਿੰਘਾਂ ਸਿੰਘਣੀਆਂ ਦਾ ਅਸਥਾਨ। ਉਹਨਾਂ ਨੂੰ ਮੀਰ ਮਨੂੰ ਵੱਲੋਂ ਸ਼ਹੀਦ ਕੀਤਾ ਗਿਆ ਸੀ। ਉਸ ਵੇਲੇ ਤਾਂ ਸਿੱਖ ਇਹ ਕਹਿੰਦੇ ਹੁੰਦੇ ਸਨ-

*ਮਨੂੰ ਸਾਡੀ ਦਾਤਰੀ ਅਸੀਂ ਮਨੂੰ ਦੇ ਸੋਏ।*
*ਜਿਉਂ ਜਿਉਂ ਮਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।*

ਅਸੀਂ ਉਸ ਨਾਲੋਂ ਕਈ ਗੁਣਾ ਵੱਧ ਪ੍ਰਫੁੱਲਿਤ ਹੋਏ ਹਾਂ। ਜਦੋਂ ਸਾਡੇ 'ਤੇ ਜ਼ੁਲਮ ਦਾ ਦੌਰ ਚੱਲਿਆ ਤਾਂ ਸਵਾ-ਸਵਾ ਮਣ ਦਾ ਪੀਸਣਾ ਪੀਸਣ ਲਈ ਦਿੱਤਾ ਗਿਆ। ਪੁਰਾਣੇ ਗੁਰਸਿੱਖ ਖੰਨੀ-ਖੰਨੀ ਰੋਟੀ ਤੇ ਪਿਆਲੀ ਪਿਆਲੀ ਪਾਣੀ ਦੀ ਗੱਲ ਕਰਦੇ ਸਨ। ਖੰਨੀ ਰੋਟੀ ਕਿੰਨੀ-ਕੁ ਹੁੰਦੀ ਹੈ ? ਖੰਨੀ ਇਕ ਬੁਰਕੀ ਤੋਂ ਥੋੜ੍ਹੀ ਜ਼ਿਆਦਾ ਹੁੰਦੀ ਹੈ। ਖੰਨੀ ਰੋਟੀ ਤੇ ਇਕ ਪਿਆਲੀ ਪਾਣੀ ਅਤੇ ਸਵਾ ਮਣ ਪੀਸਣਾ ਦੇਣਾ ਤੇ ਨਾਲ ਕਹਿਣਾ ਜਿਸ ਕੋਲੋਂ ਸਵਾ ਮਣ ਦਾਣੇ ਨਹੀਂ ਪੀਸੇ ਜਾਂਦੇ, ਉਸ ਦੇ ਸੀਨੇ ਉੱਪਰ ਸਵਾ ਮਣ ਪੱਥਰ ਰੱਖਿਆ ਜਾਏ।

ਪਿਆਰਿਉ ! ਕਹਿਣਾ ਬਹੁਤ ਸੌਖਾ ਹੈ। ਮੈਂ ਸਿਰਫ਼ ਬੇਨਤੀ ਕਰ ਰਿਹਾ ਹਾਂ ਕਿ ਇਸ ਘਰ ਵਿਚ ਪੂਰਨ ਪੁਰਖ ਹਨ ਅਤੇ ਹੋਏ ਹਨ ਅਤੇ ਅਗਾਂਹ ਵੀ ਹੁੰਦੇ ਰਹਿਣਗੇ। ਪ੍ਰਮਾਤਮਾ ਪੂਰਾ ਹੈ, ਗੁਰੂ ਪੂਰਾ ਹੈ ਤੇ ਪੂਰੇ ਗੁਰੂ ਨੇ ਅਧੂਰੇ ਥੋੜੇ ਪੈਦਾ ਕਰਨੇ ਹਨ। ਪੂਰੇ ਗੁਰੂ ਨੇ ਪੈਦਾ ਵੀ ਪੂਰੇ ਹੀ ਕਰਨੇ ਹਨ। ਜਦੋਂ ਅੰਦਰ ਡੋਲੇ ਨਾ ਤਾਂ ਫਿਰ ਉਹਨਾਂ ਦੇ ਦੁੱਧ ਚੁੰਘਦੇ ਬੱਚੇ ਕੋਈ ਛੇ ਮਹੀਨੇ ਦਾ, ਕੋਈ ਸੱਤ ਮਹੀਨੇ ਦਾ, ਕੋਈ ਅਜੇ ਦੋ ਮਹੀਨੇ ਦਾ, ਦੁੱਧ ਚੁੰਘਦੇ ਬੱਚਿਆਂ ਨੂੰ ਕਤਲ ਕਰਕੇ, ਉਹਨਾਂ ਦੇ ਟੁਕੜੇ ਕਰਕੇ, ਉਹਨਾਂ ਬੱਚਿਆਂ ਦੇ ਪੇਟ ਚੀਰ ਕੇ ਤੇ ਆਂਦਰਾਂ ਕੱਢ ਕੇ ਮਾਈਆਂ ਦੇ ਗਲ੍ਹਾਂ ਵਿਚ ਪਾ ਦਿੱਤੀਆਂ ਤੇ ਸਾਹਮਣੇ ਦਾਣੇ ਰੱਖ ਦਿੱਤੇ ਅਤੇ ਕਿਹਾ ਕਿ ਜੇ ਸਿੱਖੀ ਕਮਾਉਣੀ ਹੈ ਤਾਂ ਇਹਨਾਂ ਪੁੱਤਰਾਂ ਦੀਆਂ ਆਂਦਰਾਂ ਦਾ ਹਾਰ ਪਾ ਕੇ ਤੁਸੀਂ ਦਾਣੇ ਪੀਹੋ।

ਪਿਆਰਿਉ ! ਉਸ ਰਾਤ ਮੀਰ ਮਨੂੰ ਨੇ ਇਕ ਜਾਸੂਸ ਨੂੰ ਕਿਹਾ ਕਿ ਅੱਜ ਦੀ ਰਾਤ ਤਾਂ ਆਖ਼ਿਰ ਰੋਣਗੀਆਂ ਕਿਉਂਕਿ ਮਾਂ ਲਈ ਸਭ ਤੋਂ ਪਿਆਰਾ ਪੁੱਤਰ ਹੈ। ਮਾਂ ਨੇ ਆਪਣੀਆਂ ਆਂਦਰਾਂ ਨਾਲ ਪਾਲਿਆ ਹੈ, ਮਾਂ ਨੇ ਆਪਣਾ ਖ਼ੂਨ, ਆਪਣੇ ਸੁਆਸ, ਆਪਣੀ ਜ਼ਿੰਦਗੀ ਦਿੱਤੀ ਹੈ। ਅੱਜ ਪੁੱਤਰਾਂ ਦੀਆਂ ਆਂਦਰਾਂ ਗਲ੍ਹਾਂ ਵਿਚ ਹਨ ਤੇ ਕਹਿਣਾ ਸੌਖਾ ਹੈ ਪਿਆਰਿਉ ! ਬੱਚਿਆਂ ਦੀਆਂ ਉਂਗਲੀਆਂ, ਬੱਚਿਆਂ ਦੇ ਛੋਟੇ-ਛੋਟੇ ਹੱਥ ਗਲ੍ਹੇ ਵਿਚ ਪਾਏ ਹਨ। ਕਹਿੰਦਾ ਹੈ, ਅੱਜ ਰਾਤ ਤਾਂ ਰੋ ਕੇ ਉਲਾਹਮੇ ਦੇਣਗੀਆਂ ਗੁਰੂ ਨੂੰ। ਜਦੋਂ ਸ਼ਾਮ ਦਾ ਵੇਲਾ ਹੋਇਆ ਤਾਂ ਸਾਡੀਆਂ ਸਤਿਕਾਰ ਯੋਗ ਮਾਵਾਂ ਭੈਣਾਂ ਦੇ ਕੱਪੜੇ ਖ਼ੂਨ ਨਾਲ ਭਿੱਜੇ ਸਨ ਤੇ ਬਜ਼ੁਰਗ ਮਾਈ ਨੇ ਵਿਚੋਂ ਕਿਹਾ, ਬੱਚੀਉ ! ਸੋ ਦਰੁ ਰਹਰਾਸਿ ਸਾਹਿਬ ਜੀ ਦਾ ਸਮਾਂ ਹੋ ਚੁੱਕਾ ਹੈ। ਆਉ ਰਲ ਕੇ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦਾ ਪਾਠ ਕਰੀਏ। ਕਹਿੰਦੇ ਹਨ, ਉੱਚੀ ਸੁਰ ਵਿਚ ਸੋ ਦਰੁ ਦਾ ਪਾਠ ਸ਼ੁਰੂ ਕੀਤਾ ਤੇ ਗੁਰਮੁਖੋ ! ਜਦੋਂ ਇਹਨਾਂ ਪਵਿੱਤਰ ਬਚਨਾਂ ਨੂੰ ਪੜ੍ਹਦੇ ਹੋਣਗੇ-

*ਸੁਖੀ ਬਸੈ ਮੋਰੋ ਪਰਿਵਾਰਾ॥ ਸੇਵਕ ਸਿਖ ਸਭੈ ਕਰਤਾਰਾ॥*

(ਚੌਪਈ ਸਾਹਿਬ)

ਤਾਂ ਅੰਦਰ ਕਿੰਨਾ ਕੁ ਬੈਰਾਗ ਵਿਚ ਗਿਆ ਹੋਵੇਗਾ। ਜਿਸ ਵੇਲੇ ਪਾਠ ਦੀ ਸੰਪੂਰਨਤਾ ਹੋਈ, ਉਸ ਵੇਲੇ ਜੇਲ੍ਹ ਵਿਚ ਜਿਸ ਮਾਈ ਨੇ ਅਰਦਾਸ ਕੀਤੀ, ਉਸ ਦੀ ਝੋਲੀ ਵਿਚ ਤੇ ਗਲ੍ਹੇ ਵਿਚ ਪੁੱਤਰ ਦੀਆਂ ਆਂਦਰਾਂ ਸਨ ਤੇ ਉਹ ਹੱਥ ਜੋੜ ਕੇ ਕਹਿ ਰਹੀ ਸੀ—ਮੇਰੇ ਗੁਰੂ ਨਾਨਕ ਸਾਹਿਬ ! ਹੇ ਅਕਾਲ ਪੁਰਖ ਜੀ ! ਤੁਹਾਡੀ ਕ੍ਰਿਪਾ ਨਾਲ ਚਾਰ ਪਹਿਰ ਦਿਨ ਸੁੱਖ ਦਾ ਬਤੀਤ ਹੋਇਆ ਹੈ, ਮੇਹਰ ਕਰੀਂ ਇਹ ਰਾਤ ਆਈ ਹੈ, ਚਾਰ ਪਹਿਰ ਰਾਤ ਵੀ ਸੁੱਖ ਦੀ ਬਤੀਤ ਹੋਵੇ। ਪਿਆਰਿਉ ! ਪੁੱਤਰ ਦੀ ਮੌਤ ਹੋ ਜਾਏ ਤੇ ਸਾਲ ਬਾਅਦ ਉਹ ਦਿਨ ਆਵੇ ਤਾਂ ਮਾਈ ਲੁੱਕ ਲੁੱਕ ਕੇ ਰੋਂਦੀ ਹੈ, ਕਿਉਂਕਿ ਦਿਨ ਖਾਣ ਨੂੰ ਪੈਂਦਾ ਹੈ ਤੇ ਜਿਸ ਦਿਨ ਮੌਤ ਹੋਈ ਹੋਵੇ ਤੇ ਉਸ ਦਿਨ ਵੀ ਮਾਂ ਕਹੇ ਮੇਰੇ ਬਾਬਾ ! ਇਹ ਦਿਨ ਸੁੱਖ ਦਾ ਬਤੀਤ ਹੋਇਆ ਹੈ, ਰਾਤ ਆਈ ਹੈ ਤਾਂ ਸੁੱਖ ਦੀ ਬਤੀਤ ਕਰੀਂ ਤੇ ਜਾ ਕੇ ਅਗਲੇ ਨੇ ਮੀਰ ਮਨੂੰ ਨੂੰ ਦੱਸਿਆ ਕਿ ਜਿਨ੍ਹਾਂ ਲਈ ਪੁੱਤਰਾਂ ਦੀ ਮੌਤ ਦਾ ਦਿਨ ਹੀ ਸੁੱਖ ਦਾ ਹੈ, ਜਿੰਨਾ ਮਰਜ਼ੀ ਜ਼ੁਲਮ ਕਰ ਲੈ, ਸਿੱਖਾਂ ਲਈ ਦੁੱਖ ਦਾ ਦਿਨ ਬਣਿਆ ਹੀ ਕੋਈ ਨਹੀਂ। ਉਹ ਨਿਰਲੇਪ ਹਨ। ਪੂਰਨ ਪੁਰਖ ਦੀ ਰਸਨਾ 'ਤੇ ਨਾਮ ਹੈ।

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥ ਗ੍ਯਾਨੰ ਸਮ ਦੁਖ ਸੁਖੰ*

(ਅੰਗ ੧੩੫੭)

ਉਸਦੇ ਕੋਲ ਜੇ ਦੁਨਿਆਵੀ ਦੁੱਖ ਵੀ ਆਉਂਦਾ ਹੈ ਤਾਂ ਉਸ ਨੂੰ ਕੋਈ ਫ਼ਰਕ ਨਹੀਂ ਪੈਂਦਾ। ਦੇਖੋ, ਕਈ ਆਉਂਦੇ ਹਨ। ਉਨ੍ਹਾਂ ਦਾ ਕਈ ਵਾਰੀ ਧਨ ਚਲਾ ਜਾਂਦਾ ਹੈ, ਪੱਦਵੀ ਚੱਲੀ ਜਾਂਦੀ ਹੈ, ਘਰ ਵਿਚ ਕਲੇਸ਼ ਪੈ ਜਾਂਦਾ ਹੈ, ਰਿਸ਼ਤੇਦਾਰ ਛੱਡ ਕੇ ਚਲੇ ਜਾਂਦੇ ਹਨ ਤੇ ਜਿਹੜਾ ਪੂਰਨ ਪੁਰਖ ਹੈ, ਉਸ ਦਾ ਅੰਦਰ ਤਾਂ ਇਥੇ ਟਿੱਕਿਆ ਹੈ ਤੇ ਉਹ ਕਹਿੰਦਾ ਹੈ-

*ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥*

(ਅੰਗ ੧੩੦੬)

ਪੂਰਨ ਪੁਰਖ ਨੂੰ ਸਾਰੇ ਛੱਡ ਕੇ ਚਲੇ ਜਾਣ, ਉਸਨੂੰ ਗੁਰੂ ਸਾਹਿਬ ਕਹਿੰਦੇ ਹਨ-

*ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*

ਪੂਰਨ ਪੁਰਖ ਭਿਖਾਰੀ ਨਹੀਂ-

*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*
*ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥*

(ਅੰਗ ੭੦੭)

ਪਿਆਰਿਉ ! ਜਿਹੜਾ ਨਿਰਮਲ ਹੈ, ਉਹ ਕਦੀ ਵੈਰ ਨਹੀਂ ਕਮਾਉਂਦਾ। ਮੈਲ ਹੀ ਤਾਂ ਵੈਰ ਨੂੰ ਜਨਮ ਦਿੰਦੀ ਹੈ। ਜੇ ਅੰਦਰ ਮੈਲਾ ਹੈ ਤਾਂ ਮੇਰਾ ਦੁਸ਼ਮਣ, ਜੇ ਅੰਦਰ ਮੈਲਾ ਹੈ ਤਾਂ ਮੇਰਾ ਮਿੱਤਰ, ਜੇ ਅੰਦਰ ਕਿਤੇ ਲਾਲਚ ਹੈ ਤਾਂ ਮੇਰਾ ਸੱਜਣ। ਜਿਸ ਦੇ ਅੰਦਰ ਮੈਲ ਨਹੀਂ, ਉਹ ਕਦੀ ਵੈਰ ਕਮਾਉਂਦਾ ਹੀ ਨਹੀਂ। ਜਿਸਨੇ ਨਿਰਵੈਰ ਹੋਣਾ ਹੈ, ਪਹਿਲੀ ਗੱਲ, ਉਸ ਦਾ ਅੰਦਰ ਨਿਰਮਲ ਹੋਣਾ ਚਾਹੀਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਇਹ ਉਸ ਦਾ ਦੂਜਾ ਲੱਛਣ ਹੈ-

*ਜੁਗਤਿ ਨਿਰਮਲ ਨਿਰਵੈਰਣਹ॥*

ਤੇ ਮਹਾਰਾਜ ਤੀਸਰਾ ਲੱਛਣ ਕੀ ਹੈ ? ਹਜ਼ੂਰ ਨੇ ਮੇਹਰ ਕੀਤੀ ਕਿ ਪੂਰਨ ਪੁਰਖ ਦਾ ਤੀਸਰਾ ਲੱਛਣ ਹੈ-

*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥*

(ਅੰਗ ੧੩੫੭)

ਉਹ ਗੁਰਮੁਖ ਪਿਆਰਾ ਸਾਰੇ ਜੀਵਾਂ 'ਤੇ ਦਇਆ ਕਰਦਾ ਹੈ ਤੇ ਗੁਰਮੁਖੋ ! ਇਕੱਲਾ ਆਪਣਾ ਭਲਾ ਹੀ ਨਹੀਂ, ਉਹ ਜਦੋਂ ਵੀ ਜੁੜਦਾ ਹੈ ਤਾਂ ਇਕੋ ਗੱਲ ਕਹਿੰਦਾ ਹੈ ਕਿ ਹੇ ਪ੍ਰਮਾਤਮਾ ! -

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥*

(ਅੰਗ ੮੫੩)

ਉਹ ਤਾਂ ਇੰਨੇ ਦਇਆਲੂ ਹਨ ਕਿ ਜੇ ਕਿਤੇ ਉੱਚੀ ਬੋਲਦੇ ਹਨ ਤਾਂ ਵੀ ਪੂਰਨ ਪੁਰਖ ਕਹਿੰਦੇ ਹਨ ਕਿ ਉੱਚੀ ਬੋਲ ਕੇ ਕਿਸੇ ਦੇ ਦਿਲ ਨੂੰ ਨਾ ਢਾਹੀਂ, ਕਿਉਂਕਿ ਤੇਰੇ ਕੌੜੇ ਬਚਨਾਂ ਨਾਲ ਕਿਸੇ ਦਾ ਅੰਦਰ ਟੁੱਟ ਗਿਆ ਤਾਂ ਜਿਹੜਾ ਪਿਆਰਾ ਦਿਲ ਦੇ ਵਿਚ ਬੈਠਾ ਹੈ, ਉਹ ਕਿੰਨਾ ਕੁ ਨਾਜ਼ੁਕ ਹੈ। ਸਾਰਿਆਂ 'ਤੇ ਦਇਆ ਕਰਨ ਵਾਲੇ ਕਦੀ ਜ਼ਬਾਨ ਨਾਲ ਵੀ ਕਿਸੇ ਦਾ

ਅੰਦਰ ਨਹੀਂ ਤੋੜਦੇ। ਜਿਸ ਦੇ ਅੰਦਰ ਦਇਆ ਨਹੀਂ, ਉਹ ਜਿੰਨਾ ਮਰਜ਼ੀ ਧਰਮ ਦਾ ਹੋਕਾ ਦੇਈ ਜਾਏ, ਉਹ ਧਰਮੀ ਕਦੀ ਹੋ ਹੀ ਨਹੀਂ ਸਕਦਾ, ਕਿਉਂਕਿ ਧਰਮ ਦਾ ਜਨਮ ਹੀ ਦਇਆ ਵਿਚੋਂ ਹੈ-

*ਧੌਲੁ ਧਰਮੁ ਦਇਆ ਕਾ ਪੂਤੁ॥*

(ਜਪੁ ਜੀ ਸਾਹਿਬ)

ਉਹ ਕਹਿੰਦੇ ਹਨ-

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*

*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥*

(ਅੰਗ ੧੩੮੪)

ਪੂਰਨ ਪੁਰਖ ਸਾਰਿਆਂ 'ਤੇ ਦਇਆ ਕਰਦਾ ਹੈ। ਉਸ ਦੇ ਸਾਹਮਣੇ ਕੋਈ ਵੀ ਆ ਜਾਏ, ਉਸਨੇ ਈਰਖਾ ਵੈਰ ਨਹੀਂ ਰੱਖਣਾ।

ਬਾਬਾ ਖ਼ੁਦਾ ਸਿੰਘ ਜੀ ਦਾ ਨਾਮ ਆਪ ਨੇ ਸੁਣਿਆ ਹੈ। ਅਸਲ ਵਿਚ ਇਹਨਾਂ ਦਾ ਨਾਮ ਸੀ ਬਾਬਾ ਜਸਵੰਤ ਸਿੰਘ, ਪਰ ਜੀਵਨ ਇੰਨਾ ਉੱਚਾ ਸੀ ਕਿ ਕਾਬਲ ਦੇ ਪਠਾਨ ਕਹਿੰਦੇ ਸਨ ਕਿ ਖ਼ੁਦਾ ਪਤਾ ਨਹੀਂ ਦੇਖਿਆ ਕਿ ਨਹੀਂ ਦੇਖਿਆ ਪਰ ਜਿੱਥੇ ਬਾਬਾ ਬੈਠ ਜਾਂਦਾ ਹੈ, ਇਹ ਖ਼ੁਦਾ ਦੀ ਹੀ ਜੀਉਂਦੀ ਜਾਗਦੀ ਮੂਰਤ ਹੈ। ਇਥੋਂ ਨਾਮ ਪਿਆ ਸੀ ਬਾਬਾ ਖ਼ੁਦਾ ਸਿੰਘ ਜੀ। ਲਾਹੌਰ ਇਹਨਾਂ ਨੂੰ ਅੰਗਰੇਜ਼ਾਂ ਨੇ ਨਜ਼ਰਬੰਦ ਕਰ ਦਿੱਤਾ। ਇਹਨਾਂ ਦੇ ਸਹਿਯੋਗੀ ਸਾਥੀ ਸਨ ਭਾਈ ਮਹਾਰਾਜ ਸਿੰਘ ਜੀ, ਜਿਨ੍ਹਾਂ ਨੂੰ ਸਿੰਘਾਪੁਰ ਸ਼ਹੀਦ ਕੀਤਾ ਗਿਆ ਸੀ। ਬਾਬਾ ਖ਼ੁਦਾ ਸਿੰਘ ਲਾਹੌਰ ਆਪਣੇ ਘਰ ਵਿਚ ਹਨ। ਲਾਹੌਰ ਤੋਂ ਬਾਹਰ ਨਹੀਂ ਸਨ ਨਿਕਲ ਸਕਦੇ। ਅੱਧੀ ਰਾਤ ਨੂੰ ਇਹਨਾਂ ਦੇ ਕੰਨਾਂ ਵਿਚ ਕਿਸੇ ਦੇ ਰੋਣ ਦੀ ਆਵਾਜ਼ ਪਈ। ਉਸ ਆਵਾਜ਼ ਵਿਚ ਦਰਦ ਬੜਾ ਸੀ। ਉਸ ਰੋਣ ਦੀ ਆਵਾਜ਼ ਨੂੰ ਸੁਣ ਕੇ ਬਾਬਾ ਜੀ ਉੱਠੇ ਤੇ ਆਵਾਜ਼ ਵਾਲੇ ਪਾਸੇ ਨੂੰ ਗਏ। ਇਹ ਘਰ ਸੀ ਕਿਸੇ ਗ਼ਰੀਬ ਔਰਤ ਦਾ, ਜਿਹੜੀ ਲੋਕਾਂ ਦੇ ਘਰਾਂ ਵਿਚ ਝਾੜੂ ਲਾਉਂਦੀ ਸੀ, ਜਿਹੜੀ ਲੋਕਾਂ ਦੇ ਘਰਾਂ ਵਿਚ ਕੰਮ ਕਰਦੀ ਸੀ। ਜਦੋਂ ਦਰਵਾਜ਼ੇ 'ਤੇ ਪਹੁੰਚੇ ਤਾਂ ਅੰਦਰੋਂ ਆਵਾਜ਼ ਆ ਰਹੀ ਸੀ — ਮਾਂ ! ਅੱਜ ਮੈਨੂੰ ਬਚਾ ਸਕਦੀ ਹੈਂ ਤਾਂ ਬਚਾ ਲੈ। ਇਸ ਫੋੜੇ ਨੇ, ਇਸ ਪੀੜਾ ਨੇ ਮੇਰੀ ਜ਼ਿੰਦਗੀ ਦਾ ਅੰਤ ਕਰ ਦੇਣਾ ਹੈ। ਦਰਵਾਜ਼ਾ ਖੜਕਾਇਆ ਤੇ ਅੰਦਰੋਂ ਆਵਾਜ਼ ਆਈ ਕੌਣ ? ਬਾਹਰੋਂ ਬੋਲੇ ਗੁਰੂ ਨਾਨਕ ਦਾ ਸਿੱਖ। ਦਰਵਾਜ਼ਾ ਖੋਲ੍ਹਿਆ ਤਾਂ ਬਾਬਾ ਖ਼ੁਦਾ ਸਿੰਘ ਜੀ ਸਾਹਮਣੇ ਖਲੋਤੇ ਸਨ।

ਕਿਸੇ ਦੀ ਚੀਕ ਸੁਣ ਕੇ ਅੰਦਰ ਪਿਘਲ ਜਾਣਾ, ਸੱਚ ਜਾਣੋ ਇਹ ਪੂਰਨ ਪੁਰਖ ਦਾ ਤੀਸਰਾ ਲੱਛਣ ਹੈ। ਕਹਿਣ ਲੱਗੇ - ਇੰਨੀ ਉੱਚੀ ਸਾਰੀ ਰੋਣਾ ਕਿਉਂ ? ਉੱਤਰ ਦਿੱਤਾ, ਮੇਰੀ

ਬੱਚੀ ਦੇ ਸੀਨੇ ਵਿਚ ਫੋੜਾ ਹੈ। ਜ਼ਖ਼ਮ ਰਿਸਦਾ ਨਹੀਂ ਪਿਆ ਤੇ ਬੱਚੇ ਨੂੰ ਦੁੱਧ ਨਹੀਂ ਪਿਲਾ ਸਕਦੀ। ਬਾਬਾ ਖ਼ੁਦਾ ਸਿੰਘ ਜੀ ਨੇ ਹੱਥ ਜੋੜ ਕੇ ਕਿਹਾ, ਮਾਈ ! ਜੇ ਤੂੰ ਚਾਹੇਂ ਤਾਂ ਮੈਂ ਗੁਰੂ ਨਾਨਕ ਸਾਹਿਬ ਦੇ ਸ਼ਬਦ ਦੀ ਕ੍ਰਿਪਾ ਨਾਲ ਬੇਨਤੀ ਕਰਦਾ ਹਾਂ ਅਤੇ ਮੇਰੇ ਅੰਦਰ ਗੁਰੂ ਨਾਨਕ ਜੀ ਦੀ ਮੇਹਰ ਨਾਲ ਕੋਈ ਮਲੀਨ ਫੁਰਨਾ ਨਹੀਂ, ਸਿਰਫ਼ ਇਸ ਦੀ ਦਰਦ ਨੂੰ ਸੁਣ ਕੇ ਆਇਆ ਹਾਂ। ਜੇ ਮੈਨੂੰ ਫੋੜਾ ਦਿਖਾਏਂ ਤਾਂ ਮੈਂ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕਰ ਇਸ ਫੋੜੇ ਦੇ ਅੰਦਰ ਦੇ ਗੰਦੇ ਖ਼ੂਨ ਨੂੰ ਚੂਸ ਕੇ ਬਾਹਰ ਕੱਢ ਸਕਦਾ ਹਾਂ। ਇਸ ਦੇ ਨਾਲ ਤੇਰੀ ਬੱਚੀ ਨੂੰ ਰਾਹਤ ਮਿਲੇਗੀ। ਉਸ ਪੂਰਨ ਪੁਰਖ ਨੇ ਭਰੇ ਹੋਏ ਉਸ ਗੰਦੇ ਫੋੜੇ ਨੂੰ ਆਪਣੇ ਮੂੰਹ ਨਾਲ ਚੂਸ ਕੇ ਬਾਹਰ ਸੁੱਟਿਆ ਤੇ ਜਦੋਂ ਗੰਦਾ ਖ਼ੂਨ ਨਿਕਲ ਗਿਆ ਤਾਂ ਉਸ ਬੀਬੀ ਨੇ ਸੁੱਖ ਦਾ ਸਾਹ ਲਿਆ। ਮਹਾਂਪੁਰਸ਼ ਦੀਆਂ ਅੱਖਾਂ ਵਿਚ ਨੀਰ ਸੀ। ਗੁਰੂ ਨਾਨਕ ਸੱਚੇ ਪਾਤਿਸ਼ਾਹ ! ਅੱਜ ਤੇਰੀ ਸਿੱਖੀ ਦੀ ਇਕ ਪੌੜੀ 'ਤੇ ਥੋੜਾ ਜਿਹਾ ਪਹਿਰਾ ਮੈਂ ਦੇ ਸਕਿਆ ਹਾਂ।

ਅੱਜ ਅਸੀਂ ਦੇਖਦੇ ਹਾਂ ਕਿ ਮਨ ਪੱਥਰ ਹੋ ਚੁੱਕੇ ਹਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਪਿਆਰਿਆ ! ਪੂਰਨ ਪੁਰਖ ਦਾ ਤੀਸਰਾ ਲੱਛਣ ਹੈ-

*ਪੰਚ ਦੋਖ ਬਿਬਰਜਤੈ*

ਇਹ ਪੰਚ ਦੋਖਾਂ ਨੂੰ ਨੇੜੇ ਨਹੀਂ ਆਉਣਾ ਦਿੰਦਾ। ਗੁਰੂ ਅਮਰਦਾਸ ਜੀ ਨੇ ਕਿਹਾ, ਪੂਰਨ ਪੁਰਖ ਭਜਨ ਰਾਹੀਂ, ਕੀਰਤਨ ਰਾਹੀਂ ਨਾਮ ਜੱਪਦੇ ਹਨ। ਸਾਰਿਆਂ ਦਾ ਭਲਾ ਕਰਨਾ ਇਹ ਪੂਰਨ ਪੁਰਖ ਦਾ ਤੀਸਰਾ ਲੱਛਣ ਹੈ। ਦੁਨੀਆਂ ਦੇ ਰੱਸਾਂ ਤੋਂ ਉੱਠ ਕੇ ਕੀਰਤਨ ਨੂੰ ਭੋਜਨ ਬਣਾ ਲੈਣਾ ਇਹ ਚੌਥਾ ਲੱਛਣ ਹੈ। ਪੂਰਨ ਪੁਰਖ ਸਭ ਦੇ ਚਰਨਾਂ ਦੀ ਧੂੜ ਬਣ ਜਾਂਦਾ ਹੈ।

ਸਤਿਸੰਗੀ ਜਨੋਂ ! ਆਉ ਪੂਰਨ ਪੁਰਸ਼ ਦੇ ਲੱਛਣ ਦੀ ਵਿਚਾਰ ਅਸੀਂ ਸੰਪੂਰਨ ਕਰ ਸਕੀਏ। ਅਸੀਂ ਚਾਰ ਲੱਛਣ ਵਿਚਾਰ ਚੁੱਕੇ ਹਾਂ। ਪਹਿਲਾ ਲੱਛਣ ਪੂਰਨ ਪੁਰਖ ਦੀ ਰਸਨਾ ਉੱਪਰ ਪ੍ਰਮਾਤਮਾ ਦਾ ਨਾਮ ਮੰਤਰ ਹੈ। ਦੂਜਾ ਲੱਛਣ ਦੁੱਖ ਤੇ ਸੁੱਖ ਨੂੰ ਇਕ ਬਰਾਬਰ ਹੰਢਾਉਣ ਦਾ ਗਿਆਨ ਹੈ। ਤੀਸਰਾ ਲੱਛਣ ਦਇਆਲੂ ਹਿਰਦਾ ਬਿਨਾਂ ਵਿਤਕਰੇ ਤੋਂ ਸਭ ਜੀਵਾਂ ਉੱਪਰ ਆਪਣੀ ਰਹਿਮਤ ਵਰਸਾਉਂਦਾ ਹੈ ਤੇ ਚੌਥਾ ਲੱਛਣ ਉਹਨਾਂ ਨੇ ਆਪਣੀ ਜ਼ਿੰਦਗੀ ਦਾ ਆਧਾਰ ਕੀਰਤਨ ਨੂੰ ਬਣਾਇਆ ਹੈ।

ਪੂਰਨ ਪੁਰਖ ਉਪਦੇਸ਼ ਕਰਦਿਆਂ ਕਦੀ ਵੀ ਮਿੱਤਰ ਤੇ ਸ਼ਤਰੂ ਵਾਲਾ ਵਿਤਕਰਾ ਨਹੀਂ ਕਰਦੇ। ਉਹ ਸਭ ਨੂੰ ਇਕ ਬਰਾਬਰ ਹੋ ਕੇ ਸਮਦ੍ਰਿਸ਼ਟੀ ਉਪਦੇਸ਼ ਕਰਦੇ ਹਨ, ਇਹ ਪੰਜਵਾਂ ਲੱਛਣ ਹੈ। ਛੇਵਾਂ ਲੱਛਣ ਹੈ ਕਿ ਕਿਸੇ ਦੀ ਨਿੰਦਿਆ ਤਾਂ ਉਹਨਾਂ ਕੀ ਕਰਨੀ ਹੈ, ਪਰਾਈ ਨਿੰਦਿਆ ਵੱਲੋਂ ਵੀ ਆਪਣੇ ਕੰਨਾਂ ਨੂੰ ਰੋਕ ਲੈਂਦੇ ਹਨ ਤੇ ਪਰਾਈ ਨਿੰਦਿਆ ਤੋਂ ਆਪਣੇ ਆਪ ਨੂੰ ਬਚਾ ਕੇ ਸਭ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦੇ ਹਨ। ਇਹ ਪੂਰਨ ਪੁਰਖ ਦੇ ਛੇ ਲੱਛਣ ਹਨ।

ਧੰਨ ਗੁਰੂ ਪੰਚਮ ਪਾਤਿਸ਼ਾਹ ਮਹਾਰਾਜ ਨੇ ਬਖ਼ਸ਼ਿਸ਼ ਕੀਤੀ ਕਿ ਪ੍ਰਭੂ ਪਿਆਰੇ ਦਾ ਚੌਥਾ ਲੱਛਣ ਹੈ-

*ਭੋਜਨੰ ਗੋਪਾਲ ਕੀਰਤਨੰ ਅਲਪ ਮਾਇਆ ਜਲ ਕਮਲ ਰਹਤਹ॥*

(ਅੰਗ ੧੩੫੭)

ਪ੍ਰਭੂ ਦੇ ਪਿਆਰੇ ਨੇ ਆਪਣੀ ਜ਼ਿੰਦਗੀ ਦਾ ਭੋਜਨ ਪ੍ਰਮਾਤਮਾ ਦਾ ਕੀਰਤਨ ਬਣਾਇਆ ਹੈ। ਗੁਰੂ ਨਾਨਕ ਸਾਹਿਬ ਕ੍ਰਿਪਾਲੂ ਦੀ ਰਸਨਾ ਤੋਂ ਕਹੇ ਹੋਏ ਬਚਨ ਗੁਰੂ ਇਤਿਹਾਸਕਾਰਾਂ ਨੇ ਆਪਣੇ ਆਪਣੇ ਢੰਗ ਨਾਲ ਲਿਖੇ ਹਨ। ਕਈ ਵਾਰੀ ਕਥਾ ਵਾਰਤਾ ਵਿਚ ਸਰਵਨ ਕਰਾਂਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ਨੇ ਕੀਰਤਨ ਕੀਤਾ, ਮਰਦਾਨੇ ਨੇ ਰਬਾਬ ਵਜਾਈ ਤੇ ਉਸ ਰਬਾਬ ਦੀ ਤਾਰ ਨਾਲ ਪ੍ਰਮਾਤਮਾ ਦੀ ਕੀਰਤੀ ਕੀਤੀ ਗਈ। ਉਸਨੇ ਭਟਕਦੇ ਹੋਏ ਮਨ ਬਿਲਕੁਲ ਸਥਿਰ ਕਰ ਦਿੱਤੇ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜਿੰਨੇ ਵੀ ਕੋਈ ਧਰਮ ਦੇ ਨਾਮ 'ਤੇ ਕਰਮ ਕਰਦਾ ਹੈ, ਗੁਰਮੁਖੋ ! ਸਭ ਕਰਮਾਂ ਨਾਲੋਂ ਸ਼੍ਰੋਮਣੀ ਕਰਮ ਇਹ ਹੈ ਕਿ ਕਿਸੇ ਨੂੰ ਪ੍ਰਮਾਤਮਾ ਦਾ ਕਰਮ ਕਰਨਾ ਆ ਜਾਏ। ਅੰਮ੍ਰਿਤ ਬਾਣੀ ਵਿਚ ਗੁਰੂ ਅਰਜਨ ਸਾਹਿਬ ਜੀ ਨੇ ਮੇਹਰ ਕੀਤੀ ਹੈ। ਸੋਰਠਿ ਰਾਗ ਦੀ ਅਸਟਪਦੀ ਵਿਚ ਅਸੀਂ ਪੜ੍ਹਦੇ ਹਾਂ। ਹਜ਼ੂਰ ਨੇ ਅਸਟਪਦੀ ਵਿਚ ਧਰਮ ਦੇ ਨਾਮ 'ਤੇ ਕਰਮ ਕਰਨ ਵਾਲਿਆਂ ਦੇ ਇਕ ਇਕ ਕਰਮ-ਕਾਂਡ ਨੂੰ ਬਿਆਨ ਕੀਤਾ ਹੈ ਤੇ ਬਚਨ ਕੀਤਾ ਹੈ-

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥*

(ਅੰਗ ੬੪੧)

ਇਸ ਦੇ ਵਿਚ ਸਾਰੇ ਕਰਮ-ਕਾਂਡ ਦਿੱਤੇ ਹਨ— ਤੀਰਥ ਇਸ਼ਨਾਨ, ਮੋਨ ਵਰਤ, ਨੰਗੇ ਪੈਰ ਧਰਤੀ 'ਤੇ ਤੁਰਨਾ, ਜੋਗੀਆਂ ਵਾਲੇ ਕਰਮ ਅਤੇ ਸਾਰੀਆਂ ਗੱਲਾਂ ਕਰਕੇ ਅਖੀਰ ਵਿਚ ਕਹਿਣ ਲੱਗੇ, ਪਿਆਰਿਆ ! ਜੇ ਪ੍ਰਮਾਤਮਾ ਨੂੰ ਰੀਝਾਉਣਾ ਚਾਹੁੰਦਾ ਹੈਂ ਤਾਂ-

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*

ਸਾਰੇ ਧਰਮ ਦੇ ਕਰਮਾਂ ਵਿਚੋਂ ਜੇ ਸ਼੍ਰੋਮਣੀ ਕਰਮ ਹੈ ਤਾਂ ਉਹ ਪ੍ਰਮਾਤਮਾ ਦਾ ਕੀਰਤਨ ਹੈ।

*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*

(ਅੰਗ ੬੪੨)

ਕੀਰਤਨ ਦਾ ਭੋਜਨ ਕੇਵਲ ਉਹਨਾਂ ਦਾ ਬਣਦਾ ਹੈ ਜਿਹੜੇ ਗੁਰਮੁਖੋ ! ਪ੍ਰਮਾਤਮਾ ਦੀ

ਦਰਗਾਹ ਵਿਚੋਂ ਪੂਰਬਲੇ ਲੇਖ ਲਿਖਾ ਕੇ ਆਏ ਹਨ। ਗੁਰੂ ਅਮਰਦਾਸ ਜੀ ਨੂੰ ਪੁੱਛੋ, ਜੀਉਂਦੇ ਜੀਅ ਵੀ ਕੀਰਤਨ ਦਾ ਭੋਜਨ ਤੇ ਚੱਲਣ ਤੋਂ ਪਹਿਲਾਂ ਇਕ ਬਚਨ ਕਹਿੰਦੇ ਹਨ ਕਿ ਸਾਡੇ ਤੋਂ ਬਾਅਦ ਕੋਈ ਵੀ ਆਪਣੇ ਨੇਤਰਾਂ ਵਿਚ ਨੀਰ ਲੈ ਕੇ ਰੋਇਉ ਨਾ। ਕੋਈ ਵੀ ਧਾਹਾਂ ਨਾ ਮਾਰਿਉ। ਸਿਰਫ਼ ਇਕ ਕੰਮ ਕਰਿਉ ਕਿ ਆਤਮਾ ਦੀ ਖ਼ੁਰਾਕ ਕੀਰਤਨ ਹੈ। ਜੀਉਂਦਿਆਂ ਨੂੰ ਵੀ ਕੀਰਤਨ ਸਹਾਰਾ ਦਿੰਦਾ ਹੈ ਤੇ ਤਨ ਤਿਆਗਣ ਤੋਂ ਬਾਅਦ ਆਤਮਾ ਦਾ ਸਹਾਰਾ ਵੀ ਕੀਰਤਨ ਬਣਦਾ ਹੈ। ਬਾਬਾ ਜੀ ਨੇ ਬਚਨ ਕੀਤਾ–

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥*

(ਅੰਗ ੯੨੩)

ਵਾਸ਼ਨਾ ਰਹਿਤ ਕੀਰਤਨ ਜਿਸ ਦੇ ਵਿਚ ਹੋਰ ਕੋਈ ਫੁਰਨਾ ਨਾ ਹੋਵੇ, ਤੁਸੀਂ ਪ੍ਰਮਾਤਮਾ ਦਾ ਕੀਰਤਨ ਕਰਿਉ। ਹੇ ਸੱਚੇ ਪਾਤਿਸ਼ਾਹ ! ਇਸ ਕੀਰਤਨ ਦੇ ਨਾਲ ਕੀ ਬੰਦ-ਖਲਾਸੀ ਹੁੰਦੀ ਹੈ ? ਦਾਤਾ ਜੀ ਨੇ ਅੰਮ੍ਰਿਤ ਗੁਰਬਾਣੀ ਵਿਚ ਕਿਹਾ–

*ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥*
*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥੧॥*

(ਅੰਗ ੭੪੭)

ਗੁਰਮੁਖੋ ! ਗੁਰੂ ਗ੍ਰੰਥ ਸਾਹਿਬ ਜੀ ਦੀ ਜਿੰਨੀ ਬਾਣੀ ਅਸੀਂ ਪੜ੍ਹਦੇ ਹਾਂ, ਬਹੁਤੀ ਬਾਣੀ ਰਾਗਾਂ ਵਿਚ ਉਚਾਰਨ ਕੀਤੀ ਹੈ। ਰਾਗ ਅਸਲ ਵਿਚ ਹੈ ਕੀ ? ਸਿਆਣੇ ਲੋਕ ਇਹ ਗੱਲ ਕਹਿੰਦੇ ਹਨ ਅਤੇ ਸੂਫ਼ੀ ਤਾਂ ਰਾਗ ਦੀ ਵਿਆਖਿਆ ਕਰਦੇ ਸਨ ਕਿ ਰਾਗ ਅੱਲਾਹ ਦੀ ਸਦ ਹੈ ਰੂਹ ਨੂੰ ਤੇ ਉਹ ਰੂਹ ਹਨ। ਰਾਗ ਨੂੰ ਗਾ ਗਾ ਕੇ ਆਪਣੇ ਆਪ ਨੂੰ ਸੰਸਾਰ ਨੂੰ ਭੁੱਲ ਜਾਣਾ, ਰਾਗ ਵਿਚ ਕੀਰਤਨ ਕਰ ਕਰ ਕੇ ਇਹੀ ਭੁੱਲ ਜਾਣਾ ਕਿ ਮੈਂ ਕਿਹੜੀ ਥਾਂ 'ਤੇ ਬੈਠਾ ਹਾਂ। ਉੱਚੇ ਮੰਡਲਾਂ ਵਿਚ ਉਡਾਰੀਆਂ ਮਾਰਨੀਆਂ, ਇਸ ਦਾ ਨਾਮ ਕੀਰਤਨ ਹੈ।

ਇਕ ਸੱਜਣ ਦੇ ਬਚਨ ਪੜ੍ਹੇ। ਹਰਿਮੰਦਰ ਸਾਹਿਬ ਉਸਨੇ ਆ ਕੇ ਦਰਸ਼ਨ ਕੀਤੇ ਹਨ। ਕੀਰਤਨ ਸੁਣਿਆ ਤੇ ਕੀਰਤਨ ਸੁਣਨ ਤੋਂ ਬਾਅਦ ਬਾਹਰ ਨਿਕਲ ਕੇ ਉਸਨੇ ਉੱਚੀ ਆਵਾਜ਼ ਵਿਚ ਬਚਨ ਕਿਹਾ ਸੀ ਕਿ ਸੰਸਾਰ ਦੇ ਲੋਕੋ ! ਅਨੇਕਾਂ ਰਿਸ਼ੀ, ਮੁਨੀ, ਭਗਤ, ਸੰਤ ਇਸ ਧਰਤੀ ਉੱਪਰ ਆਏ ਅਤੇ ਆਪਣੇ ਸਮੇਂ 'ਤੇ ਆ ਕੇ ਉਪਦੇਸ਼ ਦੇ ਕੇ ਚਲੇ ਗਏ। ਬਾਬਾ ਨਾਨਕ ਜੀ ਆਏ, ਪਰ ਆ ਕੇ ਗਏ ਨਹੀਂ। ਪੁੱਛਿਆ ਆ ਕੇ ਕਿਉਂ ਨਹੀਂ ਗਏ ? 1469 ਨੂੰ ਹਜ਼ੂਰ ਪ੍ਰਗਟ ਹੋਏ ਹਨ, 1539 ਨੂੰ ਬਾਬੇ ਲਹਿਣੇ ਨੂੰ ਆਪਣੇ ਜੀਉਂਦੇ ਜੀਅ ਗੁਰੂ ਥਾਪਦੇ ਹਨ, ਕੀ ਉਹ ਗਏ ਨਹੀਂ ? ਕਹਿਣ ਲੱਗੇ, ਆਏ ਜ਼ਰੂਰ ਹਨ, ਪਰ ਗਏ ਨਹੀਂ। ਜੇ ਦਰਸ਼ਨ ਕਰਨੇ ਹਨ ਤਾਂ ਕੀਰਤਨ ਸੁਣੋ। ਬਾਬਾ ਕੀਰਤਨ ਦਾ ਰੂਪ ਧਾਰਨ ਕਰਕੇ ਸੰਸਾਰ 'ਤੇ ਹੀ ਰਹਿ ਗਿਆ ਹੈ। ਕੀਰਤਨ ਗੁਰੂ ਦਾ ਆਪਾ ਹੈ ਤੇ ਰਾਗ ਅੱਲਾਹ ਦੀ ਸਦ ਹੈ।

ਸਰੀਰ ਨੂੰ ਭੁੱਖ ਲੱਗੇ ਤੇ ਪੂਰਤੀ ਨਾ ਹੋਵੇ ਤਾਂ ਭੁੱਖ ਦੁੱਖ ਨੂੰ ਜਨਮ ਦਿੰਦੀ ਹੈ। ਗੁਰੂ

ਨਾਨਕ ਸਾਹਿਬ ਨੇ ਜਿਹੜੇ ਚਾਰ ਦੁੱਖ ਮੰਨੇ ਹਨ, ਉਹਨਾਂ ਚਾਰ ਦੁੱਖਾਂ ਵਿਚੋਂ ਇਕ ਦੁੱਖ ਬਾਬਾ ਜੀ ਨੇ ਭੁੱਖ ਦਾ ਵੀ ਮੰਨਿਆ ਹੈ।

*ਦੁਖੁ ਵੇਛੋੜਾ ਇਕੁ ਦੁਖੁ ਭੂਖ॥*

(ਅੰਗ ੧੨੫੬)

ਪਰ ਗੁਰੂ ਜੀ ਕਹਿੰਦੇ ਹਨ ਕਿ ਜਿਸ ਨੂੰ ਸਰੀਰਕ ਭੁੱਖ ਲੱਗੇ, ਉਹ ਭੁੱਖ ਮੌਤ ਵਾਲੇ ਪਾਸੇ ਨੂੰ ਲਿਜਾਏਗੀ ਤੇ ਜਿਸ ਨੂੰ ਕੀਰਤਨ ਦੀ ਭੁੱਖ ਲੱਗ ਜਾਏ, ਉਸਨੂੰ ਸੱਚਖੰਡਿ ਵਾਲੇ ਪਾਸੇ ਲੈ ਜਾਏਗੀ। ਸਰੀਰ ਦੀ ਭੁੱਖ ਮੌਤ ਵੱਲ ਤੋਰਦੀ ਹੈ ਤੇ ਕੀਰਤਨ ਦੀ ਭੁੱਖ ਰੱਬ ਵਾਲੇ ਪਾਸੇ ਲਿਜਾਂਦੀ ਹੈ ਤਾਂ ਹੀ ਬਾਬਾ ਜੀ ਨੇ ਕਿਹਾ-

*ਸਾਚੇ ਨਾਮ ਕੀ ਲਾਗੈ ਭੂਖ॥*
*ਉਤੁ ਭੂਖੈ ਖਾਇ ਚਲੀਅਹਿ ਦੂਖ॥*

(ਰਹਰਾਸਿ ਸਾਹਿਬ)

ਹਜ਼ੂਰ ਨੇ ਤਾਂ ਹੀ ਬਾਣੀ ਵਿਚ ਜਦੋਂ ਬੱਚੇ ਨੂੰ ਆਸੀਸ ਦਿੱਤੀ ਤਾਂ ਉਸ ਦੇ ਵਿਚ ਇਹੀ ਬਚਨ ਕੀਤਾ ਸੀ-

*ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥ ੨॥*

(ਅੰਗ ੪੯੬)

ਪ੍ਰਮਾਤਮਾ ਕੀਰਤਨ ਨੂੰ ਹੀ ਤੇਰੀ ਆਤਮਾ ਦਾ ਭੋਜਨ ਬਣਾ ਦੇਵੇ। ਜਿਸਨੂੰ ਪ੍ਰਮਾਤਮਾ ਨੇ ਕੀਰਤਨ ਦੀ ਦਾਤ ਦੇ ਦਿੱਤੀ, ਉਹ ਰੱਬ ਦਾ ਕੋਟਾਨ ਕੋਟ ਸ਼ੁਕਰ ਕਰੇ। ਜਿਸ ਨੂੰ ਕੀਰਤਨ ਮਿਲ ਗਿਆ, ਪ੍ਰਮਾਤਮਾ ਨੇ ਬਾਕੀ ਉਸ ਕੋਲੋਂ ਕੁਝ ਵੀ ਨਹੀਂ ਲੁਕਾ ਕੇ ਰੱਖਿਆ। ਕੀਰਤਨ ਅੰਦਰੋਂ ਕੀਤਾ ਜਾਏ ਤੇ ਗੁਰੂ ਵਾਲਾ ਅੰਦਰ ਟਿੱਕ ਕੇ ਸੁਣੇ ਤਾਂ ਜਨਮਾਂ ਜਨਮਾਂਤਰਾਂ ਦੀ ਭੁੱਖ ਕੀਰਤਨ ਮਿਟਾਉਂਦਾ ਹੈ।

ਰਾਗ ਵਿਚ ਕੀਤਾ ਹੋਇਆ ਕੀਰਤਨ ਬੰਦੇ ਦੇ ਅੰਦਰ ਨੂੰ ਕਿੰਨਾ-ਕੁ ਸਕੂਨ ਦਿੰਦਾ ਹੈ, ਇਕ ਉਦਾਹਰਨ ਮੈਂ ਦੇਵਾਂ। ਅੱਜ ਤੋਂ ਹਜ਼ਾਰ ਕੁ ਸਾਲ ਪਹਿਲਾਂ ਬਲਖ ਬੁਖ਼ਾਰੇ ਦੀ ਧਰਤੀ 'ਤੇ ਇਕ ਬਹੁਤ ਸਿਆਣਾ ਸੱਜਣ ਹੋਇਆ ਹੈ। ਅਸਲ ਵਿਚ ਇਹ ਮੁਸਲਮਾਨ ਸੀ ਆਬੂ ਨਸਰ। ਇਹ ਸਿਆਣਾ ਸੀ, ਲਿਖਾਰੀ ਸੀ, ਵੈਦ ਹਿਕਮਤ ਜਾਣਦਾ ਸੀ ਪਰ ਇੰਨੇ ਗੁਣ ਹੋਣ ਦੇ ਬਾਵਜੂਦ ਇਹ ਬਹੁਤ ਸੋਹਣਾ ਵਜੰਤਰੀ ਵੀ ਸੀ। ਸਾਜ਼ ਹੱਥ ਵਿਚ ਲੈ ਕੇ, ਵਾਜਾ ਲੈ ਕੇ ਇਹ ਗਾਉਣਾ ਸ਼ੁਰੂ ਕਰ ਦਿੰਦਾ ਸੀ। ਜਿੱਥੇ ਇਹ ਸੰਗੀਤ ਦਾ ਬਹੁਤ ਰਸੀਆ ਸੀ, ਉਥੇ ਪ੍ਰਮਾਤਮਾ ਨੇ ਇਸਨੂੰ ਫ਼ਕੀਰੀ ਵੀ ਦਿੱਤੀ ਤੇ ਜੋ ਕੁਝ ਇਸਨੂੰ ਮਿਲਦਾ ਸੀ, ਆਪਣੇ ਤਨ ਨਿਰਬਾਹ ਮਾਤਰ ਲਈ ਰੱਖ ਕੇ ਬਾਕੀ ਲੋੜਵੰਦਾਂ ਵਿਚ ਵਰਤਾ ਦਿੰਦਾ ਸੀ। ਗਾਉਣਾ ਆਪਣੀ

ਮੌਜ ਵਿਚ ਤੇ ਸਾਜ਼ ਵਜਾਉਣਾ ਆਪਣੀ ਮੌਜ ਵਿਚ। ਅਮੀਰ ਲੋਕ ਤਰਲੇ ਕਰਦੇ ਸਨ ਕਿ ਕਿਤੇ ਇਹ ਲੰਘਦਾ ਹੋਇਆ ਇਕ ਵਾਰੀ ਸਾਡੇ ਘਰ ਵਿਚ ਆ ਜਾਏ। ਪਰ ਬਹੁਤ ਵਾਰੀ ਲੋਕਾਂ ਦੇ ਤਰਲੇ ਸੁਣ ਕੇ ਵੀ ਇਹ ਕਿਸੇ ਦੇ ਘਰ ਵਿਚ ਨਹੀਂ ਸੀ ਜਾਂਦਾ।

ਇਕ ਦਿਨ ਕਿਸੇ ਅਮੀਰ ਦੇ ਘਰ ਵਿਚ ਮਹਿਫ਼ਲ ਸੱਜੀ ਹੋਈ ਸੀ। ਕੁਝ ਲੋਕ ਉਸ ਦੇ ਘਰ ਵਿਚ ਇਕੱਠੇ ਹੋਏ ਸਨ। ਇਸ ਫ਼ਕੀਰ ਦੀ ਮੌਜ ਆਈ ਤੇ ਆਬੂ ਨਸਰ ਉਸ ਮਹਿਫ਼ਲ ਵਿਚ ਚਲਾ ਗਿਆ। ਇਸ ਦੇ ਕੱਪੜੇ ਸਾਦੇ ਸਨ। ਗੁਰਮੁਖੋ ! ਅੱਜ ਬਹੁਤੇ ਲੋਕਾਂ ਦੇ ਗੁਣ ਗੁੰਮ ਹੋ ਗਏ ਹਨ, ਕੇਵਲ ਬਾਹਰ ਦੇ ਕੱਪੜਿਆਂ ਦੀ ਚਮਕ ਰਹਿ ਗਈ ਹੈ। ਜਦੋਂ ਮਹਿਫ਼ਲ ਵਿਚ ਗਿਆ ਤਾਂ ਲੋਕਾਂ ਨੇ ਮਜ਼ਾਕ ਉਡਾਉਣਾ ਸ਼ੁਰੂ ਕਰ ਦਿੱਤਾ। ਕਿਸੇ ਨੇ ਸੋਚਿਆ, ਮੰਗਤਾ ਹੋਣਾ ਹੈ, ਕਿਸੇ ਨੇ ਸੋਚਿਆ, ਮੰਗਣ ਵਾਲਾ ਭਿਖਾਰੀ ਹੈ। ਜਦੋਂ ਇਸ ਦੇ ਚੁਗਿਰਦੇ ਲੋਕ ਇਕੱਠੇ ਹੋ ਕੇ ਮਜ਼ਾਕ ਉਡਾਉਣ ਲੱਗੇ ਤਾਂ ਇਸਨੇ ਆਪਣੇ ਬਗਲ ਵਿਚੋਂ ਵਾਜਾ ਕੱਢਿਆ। ਸੁਰ ਲਾ ਕੇ ਗਾਉਣ ਲੱਗਾ। ਇਸ ਨੇ ਰਾਗ ਗਾਇਆ, ਸੁਰ ਉੱਚੀ ਲਾਈ ਤੇ ਜਿੰਨੇ ਵੀ ਲੋਕ ਮਹਿਫ਼ਲ ਵਿਚ ਇਕੱਠੇ ਸਨ, ਇਸ ਦੀ ਆਵਾਜ਼ ਨੂੰ, ਇਸ ਦੇ ਗਲੇ ਦੇ ਸੁਰ ਨੂੰ ਦੇਖ ਕੇ ਸਾਰੇ ਲੋਕ ਇਸ ਦੇ ਨੇੜੇ ਆ ਗਏ। ਜਦੋਂ ਇਸਨੇ ਰਾਗ ਗਾਇਆ ਤਾਂ ਸੁਣਨ ਵਾਲੇ ਇਕੋ ਦੱਮ ਖਿੜਖਿੜਾ ਕੇ ਹੱਸਣ ਲੱਗ ਪਏ। ਇਸ ਫ਼ਕੀਰ ਨੇ ਸੁਰਾਂ ਬਦਲੀਆਂ ਤੇ ਜਦੋਂ ਸੁਰ ਬਦਲ ਕੇ ਰਾਗ ਦੂਸਰਾ ਗਾਇਆ ਤਾਂ ਜਿਹੜੇ ਉੱਚੀ-ਉੱਚੀ ਹੱਸਦੇ ਪਏ ਸਨ, ਰਾਗ ਦੀ ਤਸੀਰ ਅਜਿਹੀ ਸੀ ਕਿ ਸਾਰੇ ਉੱਚੀ-ਉੱਚੀ ਰੋਣ ਲੱਗ ਪਏ। ਇਸ ਨੇ ਤੀਸਰਾ ਪਰਦਾ ਬਦਲਿਆ ਤੇ ਜਿੰਨੇ ਰੋਂਦੇ ਪਏ ਸਨ, ਸਾਰੇ ਆਪਣੀ ਆਪਣੀ ਥਾਂ 'ਤੇ ਡਿੱਗ ਪਏ। ਇਕੋ ਦੱਮ ਸਾਰਿਆਂ ਨੂੰ ਮਦਹੋਸ਼ੀ ਹੋ ਗਈ ਅਤੇ ਸਾਰੇ ਨੀਂਦ ਵਿਚ ਚਲੇ ਗਏ। ਜਦੋਂ ਇਸਨੇ ਦੇਖਿਆ ਕਿ ਸਾਰੇ ਬਜ਼ੁਰਗ-ਬੱਚੇ ਸੌਂ ਗਏ ਹਨ ਤਾਂ ਆਪਣੀ ਜੇਬ ਵਿਚੋਂ ਕਾਗ਼ਜ਼ ਕੱਢਿਆ ਤੇ ਉਸ ਦੇ ਉੱਪਰ ਕੁਝ ਅੱਖਰ ਲਿਖ ਕੇ ਚਲਾ ਗਿਆ। ਉਹ ਸ਼ਬਦ ਸਨ ਕਿ ਆਪ ਨੇ ਹਕੀਮ ਸੇ ਮਿਲਨਾ ਥਾ ਵੋ ਆਇਆ ਤੁਮ ਨੇ ਉਸ ਕਾ ਮਜ਼ਾਕ ਉਡਾਇਆ। ਹਕੀਮ ਤੁਮ ਕੋ ਹਸਾ ਕੇ, ਰੁਲਾ ਕੇ ਔਰ ਸੁਲਾ ਕੇ ਜਾ ਰਹਾ ਹੈ। ਉਸ ਦੇ ਵਾਜੇ ਦੇ ਸਿਰਫ਼ ਤਿੰਨ ਪਰਦੇ ਸਨ। ਉਹ ਸਿਰਫ਼ ਹਸਾ ਸਕਦਾ ਹੈ, ਉਹ ਰੁਲਾ ਸਕਦਾ ਹੈ, ਉਸ ਦਾ ਗਲਾ ਕੇਵਲ ਸੰਵਾ ਸਕਦਾ ਹੈ, ਪਰ ਗੁਰੂ ਨਾਨਕ ਦੀ ਰਬਾਬ ਦਾ ਇਕ ਚੌਥਾ ਪਰਦਾ ਹੈ ਕਿ ਉਸ ਦਾ ਕੀਰਤਨ ਕਰੋੜਾਂ ਜਨਮਾਂ ਦੇ ਸੁੱਤਿਆਂ ਹੋਇਆਂ ਨੂੰ ਜਗਾਅ ਦਿੰਦਾ ਹੈ। ਬਾਬੇ ਨਾਨਕ ਨੇ ਰਬਾਬ ਮੰਗਾਈ ਤੇ ਮਰਦਾਨੇ ਨੇ ਵਜਾਈ। ਪ੍ਰਿੰਸੀਪਲ ਗੰਗਾ ਸਿੰਘ ਨੇ ਰਬਾਬ ਦੀ ਵਿਆਖਿਆ ਕਰਦਿਆਂ ਕਿਹਾ ਕਿ ਨਾਮ ਦਾ ਮਰਦਾਨਾ, ਪਰ ਸੰਸਾਰ ਨੂੰ ਤਾਰਨ ਦਾ ਬਹਾਨਾ ਸੀ। ਉਹ ਗੁਰਮੁਖ ਕੀਰਤਨੀਏ ਨੇ ਮੇਰੇ ਗੁਰੂ ਨਾਨਕ ਨੂੰ ਭੋਜਨ ਪਰੋਸ ਕੇ ਛਕਾਇਆ ਤੇ ਕਿੰਨੇ ਸਾਲ ਛਕਾਇਆ, ਤਕਰੀਬਨ 50 ਸਾਲ ਮਰਦਾਨੇ ਨੇ ਗੁਰੂ ਨਾਨਕ ਜੀ ਨਾਲ ਕੀਰਤਨ ਕੀਤਾ। ਪੂਰਨ ਪੁਰਖ ਦਾ ਚੌਥਾ ਲੱਛਣ ਹੈ-

*ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥*

ਗੋਪਾਲ ਦੇ ਕੀਰਤਨ ਨੂੰ ਆਪਣਾ ਭੋਜਨ ਬਣਾਇਆ ਹੈ। ਇਹ ਮਾਇਆ ਵਿਚ ਇਸ

ਤਰ੍ਹਾਂ ਨਿਰਲੇਪ ਰਹਿੰਦੇ ਹਨ ਜਿਵੇਂ ਕਮਲ ਦਾ ਫੁੱਲ ਪਾਣੀ ਵਿਚ ਰਹਿੰਦਾ ਹੈ। ਕਮਲ ਦਾ ਫੁੱਲ ਕੇਵਲ ਨਿਰਲੇਪ ਨਹੀਂ ਰਹਿੰਦਾ, ਇਸ ਦੇ ਵਿਚ ਇਕ ਗੁਣ ਪ੍ਰਮਾਤਮਾ ਨੇ ਹੋਰ ਵੀ ਪੈਦਾ ਕੀਤਾ ਹੈ। ਸੂਰਜ ਨੂੰ ਕਦੀ ਮਿਲਿਆ ਨਹੀਂ। ਕਮਲ ਦੇ ਫੁੱਲ ਕਦੀ ਵੀ ਸੂਰਜ ਨੂੰ ਮਿਲਣ ਲਈ ਆਕਾਸ਼ ਵਿਚ ਉੱਡੇ ਨਹੀਂ। ਜਿੱਥੇ ਪ੍ਰਮਾਤਮਾ ਨੇ ਇਸ ਨੂੰ ਇਹ ਗੁਣ ਦਿੱਤਾ ਹੈ ਕਿ ਚਿੱਕੜ ਵਿਚੋਂ ਵੀ ਇਹ ਖੇੜਾ ਇਕੱਠਾ ਪਿਆ ਕਰਦਾ ਹੈ, ਸੁਗੰਧੀ ਇਕੱਠੀ ਕਰਦਾ ਹੈ, ਉਥੇ ਕਰੋੜਾਂ ਮੀਲ ਆਪਣੇ ਤੋਂ ਦੂਰ ਸੂਰਜ ਨੂੰ ਉੱਗਦਿਆਂ ਸਾਰ ਦੇਖ ਕੇ ਇਹ ਪੂਰਨ ਖਿੜਾਅ ਵਿਚ ਆ ਜਾਂਦਾ ਹੈ। ਜਿਸ ਨੇ ਆਪਣੀ ਜ਼ਿੰਦਗੀ ਵਿਚ ਕੀਰਤਨ ਦਾ ਭੋਜਨ ਬਣਾਇਆ ਹੈ, ਚੇਤੇ ਰੱਖਿਉ, ਕੀਰਤਨ ਦੀ ਖਿੱਚ ਕਰੋੜਾਂ ਜਨਮਾਂ ਦੇ ਵਿਛੜੇ ਹੋਏ ਨੂੰ ਖੇੜਾ ਦੇ ਦਿੰਦੀ ਹੈ। ਕਿਉਂਕਿ ਸੂਰਜ ਦੀ ਕਿਰਨ ਸਿਰਫ਼ ਕਮਲ ਦੇ ਫੁੱਲ ਨੂੰ ਮਿਲੀ ਹੈ, ਸੂਰਜ ਨਹੀਂ ਮਿਲਿਆ। ਉਸ ਕਿਰਨ ਨੇ ਇਸ ਕਮਲ ਦੇ ਫੁੱਲ ਨੂੰ ਇੰਨਾ ਖੇੜਾ ਦੇ ਦਿੱਤਾ। ਹੁਣ ਪੰਜਵਾਂ ਲੱਛਣ ਹੈ ਪੂਰਨ ਪੁਰਖ ਦਾ-

*ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥*

(ਅੰਗ ੧੩੫੭)

ਜਦੋਂ ਪੂਰਨ ਪੁਰਖ ਉਪਦੇਸ਼ ਕਰਦਾ ਹੈ ਤਾਂ ਗੁਰਮੁਖੋ ! ਉਹ ਕਦੀ ਨਹੀਂ ਦੇਖਦਾ ਕਿ ਇਹ ਮੇਰਾ ਦੁਸ਼ਮਣ ਹੈ ਤੇ ਕਦੀ ਨਹੀਂ ਦੇਖਦਾ ਕਿ ਇਹ ਮੇਰਾ ਮਿੱਤਰ ਹੈ। ਪੂਰਨ ਪੁਰਖ ਜਦੋਂ ਵੀ ਸੰਸਾਰ ਨੂੰ ਉਪਦੇਸ਼ ਕਰਦਾ ਹੈ ਤਾਂ ਬਾਬਾ ਜੀ ਬਾਣੀ ਵਿਚ ਕਹਿੰਦੇ ਹਨ-

*ਪਰਥਾਇ ਸਾਖੀ ਮਹਾ ਪੁਰਖ ਬੋਲਦੇ*

ਇਕੱਲੇ ਆਪਣਿਆਂ ਲਈ ਨਹੀਂ,

*ਸਾਝੀ ਸਗਲ ਜਹਾਨੈ॥*

(ਅੰਗ ੬੪੭)

ਪੂਰਨ ਪੁਰਖ ਜਦੋਂ ਉਪਦੇਸ਼ ਕਰਦਾ ਹੈ ਤਾਂ ਉਹ ਕਹਿੰਦਾ ਹੈ-

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥*

(ਅੰਗ ੭੪੭)

ਪ੍ਰਮਾਤਮਾ ਦੀ ਭਗਤੀ, ਪ੍ਰਮਾਤਮਾ ਦਾ ਸਿਮਰਨ, ਪ੍ਰਮਾਤਮਾ ਦੀ ਬੰਦਗੀ ਦਾ ਭਾਵਨਾ ਨਾਲ ਜਦੋਂ ਉਪਦੇਸ਼ ਕਰਦੇ ਹਨ ਤਾਂ ਉਹਨਾਂ ਦੇ ਸਾਹਮਣੇ ਕੋਈ ਦੁਸ਼ਮਣ ਨਹੀਂ ਤੇ ਕੋਈ ਮਿੱਤਰ ਨਹੀਂ। ਮਿੱਤਰ ਨੂੰ ਯਾਦ ਕਰੋਗੇ ਤਾਂ ਮੋਹ ਦੀਆਂ ਤੰਦਾਂ ਜਕੜਨਗੀਆਂ ਤੇ ਦੁਸ਼ਮਣ ਨੂੰ ਚੇਤੇ ਕਰੋਗੇ ਤਾਂ ਕਰੋਧ ਦੀਆਂ ਤੰਦਾਂ ਪੈਦਾ ਹੋਣਗੀਆਂ ਅਤੇ ਮੇਰੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਪਿਆਰਿਆ ! ਤੂੰ ਕਹਿੰਦਾ ਹੈਂ ਮੇਰਾ ਮਨ ਟਿੱਕ ਜਾਏ। ਜਿੰਨੀ ਦੇਰ ਤੱਕ ਤੂੰ ਮਿੱਤਰ ਤੇ ਦੁਸ਼ਮਣ ਸਮਝ ਕੇ ਦੁਨੀਆਂ ਵਿਚ ਵਿਚਰੇਂਗਾ, ਉੱਨੀ ਦੇਰ ਤੱਕ ਤੇਰਾ ਮਨ ਕਦੀ ਵੀ ਟਿਕਾਅ ਵਿਚ ਨਹੀਂ ਆਵੇਗਾ।

*ਜਬ ਧਾਰੈ ਕੋਊ ਬੈਰੀ ਮੀਤੁ॥ ਤਬ ਲਗੁ ਨਿਹਚਲੁ ਨਾਹੀ ਚੀਤੁ॥*

(ਅੰਗ ੨੭੮)

ਬਾਬਾ ਫ਼ਰੀਦ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ-

*ਫਰੀਦਾ ਮਨੁ ਮੈਦਾਨੁ ਕਰਿ*

ਮਨ ਨੂੰ ਬਿਲਕੁਲ ਪਧਰਿਆਂ ਕਰ ਦੇ। ਅਗਲੀ ਤੁੱਕ ਕਹੀ-

*ਟੋਏ ਟਿਬੇ ਲਾਹਿ॥*

(ਅੰਗ ੧੩੮੧)

ਜਿਹੜੇ ਟੋਏ ਤੇ ਟਿੱਬੇ, ਟੋਏ ਦਾ ਅੱਖਰੀ ਅਰਥ ਹੈ ਨੀਵਾਂ-ਪਣ ਤੇ ਟਿੱਬੇ ਦਾ ਅੱਖਰੀ ਅਰਥ ਹੈ ਉੱਚਾ-ਪਣ। ਕਹਿੰਦੇ ਹਨ, ਜੇ ਸਾਈਂ ਨੂੰ ਰੀਝਾਉਣਾ ਚਾਹੁੰਦਾ ਹੈਂ ਤਾਂ ਸੱਜਣਾ, ਮਨ ਨੂੰ ਮੈਦਾਨ ਕਰ ਦੇ, ਬਿਲਕੁਲ ਪੱਧਰਿਆਂ ਕਰ ਦੇ। ਟਿੱਬਾ ਉੱਚਾ ਹੈ, ਟੋਇਆ ਨੀਵਾਂ ਹੈ। ਟਿੱਬੇ 'ਤੇ ਤੂੰ ਮਿੱਤਰ ਨੂੰ ਥਾਂ ਦਿੰਦਾ ਹੈਂ ਤੇ ਟੋਏ ਵਾਲੀ ਥਾਂ 'ਤੇ ਦੁਸ਼ਮਣ ਖੜ੍ਹਾ ਕਰਦਾ ਹੈਂ। ਜੇ ਤੂੰ ਰੱਬ ਨੂੰ ਰੀਝਾਉਣਾ ਚਾਹੁੰਦਾ ਹੈਂ ਤਾਂ ਫਿਰ ਉੱਚੀ ਨੀਵੀਂ ਥਾਂ ਨਾ ਬਣਾਈਂ। ਜੇ ਉੱਚਾਪਣ ਕਿਸੇ ਮਿੱਤਰ ਲਈ ਹੈ ਅਤੇ ਉਸ ਨੂੰ ਢਾਅ ਕੇ ਦੁਸ਼ਮਣ ਲਈ ਜੋ ਨੀਵਾਂਪਣ ਬਣਾਇਆ ਹੈ, ਉਸਨੂੰ ਭਰ ਦੇ। ਟੋਏ ਤੇ ਟਿੱਬੇ ਵਿਚ ਜੀਉਣ ਵਾਲਾ ਕਦੀ ਵੀ ਮੰਜ਼ਿਲ 'ਤੇ ਨਹੀਂ ਪਹੁੰਚ ਸਕਦਾ। ਪੂਰਨ ਪੁਰਖ ਮਿੱਤਰ ਤੇ ਦੁਸ਼ਮਣ ਨੂੰ ਬਰਾਬਰ ਜਾਣਦਾ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ-

*ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥*

(ਅੰਗ ੧੩੮੧)

ਗੁਰੂ ਅਰਜਨ ਦੇਵ ਜੀ ਨੇ ਪੂਰਨ ਪੁਰਖ ਦੀ ਵਿਆਖਿਆ ਕਰਦਿਆਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕੁਝ ਉਦਾਹਰਨਾਂ ਦਿੱਤੀਆਂ ਹਨ। ਪੂਰਨ ਪੁਰਖ ਲਈ ਦੁਸ਼ਮਣ ਤੇ ਮਿੱਤਰ ਵਿਚ ਕੋਈ ਵਿਤਕਰਾ ਨਹੀਂ। ਗੁਰੂ ਅਰਜਨ ਸਾਹਿਬ ਮੇਹਰ ਕਰਦੇ ਹਨ-

*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥*
*ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥*

(ਸੁਖਮਨੀ ਸਾਹਿਬ)

ਹਵਾ ਤੇਜ਼ ਚੱਲਦੀ ਹੈ, ਪਰ ਜੇ ਹਵਾ ਵਿਤਕਰਾ ਕਰਕੇ ਕਹੇ ਕਿ ਮੈਂ ਅਮੀਰਾਂ ਦੀਆਂ ਅਟਾਰੀਆਂ ਵਿਚ ਕੇਵਲ ਉਹਨਾਂ ਨੂੰ ਹੀ ਸੁੱਖ ਦੇਵਾਂਗੀ ਤਾਂ ਉਹ ਵਿਤਕਰਾ ਕਰਨ ਵਾਲੀ ਹਵਾ ਕਦੀ ਵੀ ਕਾਮਯਾਬ ਨਹੀਂ ਹੋਵੇਗੀ। ਹਵਾ ਬਿਨਾਂ ਵਿਤਕਰੇ ਦੇ ਗ਼ਰੀਬ ਦੀ ਕੁੱਲੀ ਵਿਚ ਵੀ ਸਕੂਨ ਦਿੰਦੀ ਹੈ ਤੇ ਹਵਾ ਉੱਚੀਆਂ ਅਟਾਰੀਆਂ ਵਿਚ ਵੀ ਸਕੂਨ ਦਿੰਦੀ ਹੈ। ਹਵਾ ਸੰਤਾਂ ਨੂੰ ਵੀ ਸੁੱਖ ਦਿੰਦੀ ਹੈ। ਹਵਾ ਸਾਧਕਾਂ ਨੂੰ ਵੀ ਸੁੱਖ ਦਿੰਦੀ ਹੈ। ਹਵਾ ਰੋਗੀ ਨੂੰ ਵੀ ਸੁੱਖ ਦਿੰਦੀ ਹੈ ਤੇ ਹਵਾ ਅਰੋਗ ਨੂੰ ਵੀ ਸੁੱਖ ਦਿੰਦੀ ਹੈ। ਹਵਾ ਪਾਪੀ ਨੂੰ ਵੀ ਸੁੱਖ ਦਿੰਦੀ ਹੈ ਤੇ ਪੁੰਨੀ ਨੂੰ

ਵੀ ਇਕੋ ਜਿਹਾ ਸੁੱਖ ਦਿੰਦੀ ਹੈ।

ਜਿਵੇਂ ਹਵਾ ਸਮਦ੍ਰਿਸ਼ਟੀ ਵਾਲੀ ਹੈ, ਕਦੀ ਵੀ ਵਿਤਕਰਾ ਨਹੀਂ ਕਰਦੀ, ਇਸੇ ਤਰ੍ਹਾਂ ਪੂਰਨ ਪੁਰਖ ਹਵਾ ਦੀ ਤਰ੍ਹਾਂ ਹੈ। ਉਸ ਦੇ ਸਾਹਮਣੇ ਅਮੀਰ ਆ ਜਾਏ ਤਾਂ ਉਸ ਦੇ ਲਈ ਵੀ ਉਪਦੇਸ਼ ਉਹ ਹੈ, ਉਸ ਦੇ ਸਾਹਮਣੇ ਗ਼ਰੀਬ ਆ ਜਾਏ ਤਾਂ ਉਸ ਦੇ ਲਈ ਵੀ ਉਪਦੇਸ਼ ਉਹੀ ਹੈ। ਦੂਜਾ ਬਚਨ ਕੀਤਾ ਕਿ ਬ੍ਰਹਮ ਗਿਆਨੀ ਦੇ ਅੰਦਰ ਦਾ ਧੀਰਜ ਕਿਹੋ ਜਿਹਾ ਹੈ। ਹਜ਼ੂਰ ਨੇ ਬਾਣੀ ਵਿਚ ਫ਼ੁਰਮਾਇਆ-

*ਬ੍ਰਹਮ ਗਿਆਨੀ ਕੈ ਧੀਰਜੁ ਏਕ॥*

ਉਸ ਦਾ ਸਭ ਨਾਲ ਵਰਤਣ ਵਿਹਾਰ ਹੈ। ਕਿਵੇਂ ਜੀ ? ਕਹਿੰਦੇ ਹਨ, ਜੇਕਰ ਕੋਈ ਇਨਸਾਨ ਕਹੀ ਫੜ ਕੇ ਮਿੱਟੀ ਨੂੰ ਪੁੱਟ ਕੇ ਧਰਤੀ ਨੂੰ ਉਖੇੜਨਾ ਚਾਹੇ ਤਾਂ ਧਰਤੀ ਉਸਨੂੰ ਗਾਲ੍ਹਾਂ ਨਹੀਂ ਕੱਢਦੀ ਤੇ ਪਿਆਰਿਉ ! ਜੇ ਕੋਈ ਧਰਤੀ 'ਤੇ ਚੰਦਨ ਦਾ ਲੇਪਨ ਕਰਦਾ ਹੈ ਤਾਂ ਧਰਤੀ ਉਸ ਬੰਦੇ ਦੇ ਸੋਹਿਲੇ ਨਹੀਂ ਗਾਉਂਦੀ। ਪੂਰਨ ਪੁਰਖ ਸਿਫ਼ਤ ਕਰਨ ਵਾਲੇ ਦੇ ਸੋਹਿਲੇ ਨਹੀਂ ਗਾਉਂਦਾ ਤੇ ਬੁਰਾ ਸੋਚਣ ਵਾਲੇ ਨੂੰ ਬੁਰਾ ਨਹੀਂ ਕਹਿੰਦਾ। ਸਾਹਿਬ ਕਹਿਣ ਲੱਗੇ-

*ਬ੍ਰਹਮ ਗਿਆਨੀ ਕੈ ਧੀਰਜੁ ਏਕੁ॥*
*ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*

(ਸੁਖਮਨੀ ਸਾਹਿਬ)

ਪੂਰਨ ਪੁਰਖ ਕਦੀ ਵੀ ਵੈਰ ਨਹੀਂ ਕਮਾਉਂਦਾ। ਕਹਿੰਦੇ ਹਨ-

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥*

(ਅੰਗ ੧੩੮੧)

ਗੁਰਮੁਖੋ ! ਪੂਰਨ ਪੁਰਖ ਦੀ ਜੋਤ ਇਕ ਹੈ। ਉਹ ਇਕ ਦਾ ਸਿਮਰਨ ਕਰਦਾ ਹੈ ਤੇ ਉਸ ਦੀ ਦ੍ਰਿਸ਼ਟੀ ਵਿਚ ਵੀ ਕੇਵਲ ਇਕ ਹੀ ਹੈ। ਜਿਹੜਾ ਛੇਵਾਂ ਲੱਛਣ ਹੈ-

*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਰਿਾਗਿ ਸਗਲ ਰੇਣੁਕਹ॥*

(ਅੰਗ ੧੩੫੭)

ਪੂਰਨ ਪੁਰਖ ਨੇ ਕਿਸੇ ਦੀ ਨਿੰਦਿਆ ਕੀ ਕਰਨੀ ਹੈ, ਗੁਰਮੁਖੋ ! ਉਹ ਤਾਂ ਪਰਾਈ ਨਿੰਦਿਆ ਕੀਤੀ ਹੋਈ ਵੀ ਕੰਨ ਨੂੰ ਢੱਕ ਕੇ ਚਲੇ ਜਾਂਦੇ ਹਨ। ਇਹ ਰੋਗ ਇਹੋ ਜਿਹਾ ਮਾਨਵਤਾ ਨੂੰ ਚਮੜਿਆ ਹੈ ਜਿਹੜਾ ਬੰਦੇ ਦਾ ਖਹਿੜਾ ਨਹੀਂ ਛੱਡਦਾ। ਸਭ ਤੋਂ ਦੀਰਘ ਰੋਗ ਬਾਣੀ ਵਿਚ ਹਉਮੈ ਨੂੰ ਕਿਹਾ ਹੈ, ਪਰ ਅਸਾਧ ਰੋਗ ਨਹੀਂ ਕਿਹਾ। ਦੀਰਘ ਦਾ ਅਰਥ ਲੰਮਾ ਹੋ ਸਕਦਾ ਹੈ, ਪਰ ਚੇਤੇ ਰੱਖਿਉ, ਕੱਟਿਆ ਜਾ ਸਕਦਾ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*

(ਆਸਾ ਦੀ ਵਾਰ)

ਦੀਰਘ ਹੈ ਪਰ ਦਵਾਈ ਹੈ। ਪਰ ਜਦੋਂ ਨਿੰਦਕ ਦੀ ਗੱਲ ਕੀਤੀ ਤਾਂ ਕਹਿਣ ਲੱਗੇ ਕਿ ਇਸ ਦੀ ਕੋਈ ਦਵਾਈ ਨਹੀਂ। ਨਿੰਦਿਆ ਕਰਨ ਵਾਲੇ ਦਾ ਦਾਰੂ ਹੈ ਹੀ ਨਹੀਂ।

ਰਹਿਤ ਮਰਯਾਦਾ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪ੍ਰਵਾਨਕ ਜੋ ਮਰਯਾਦਾ ਹੈ, ਉਸ ਦੇ ਵਿਚ ਚਾਰ ਬੱਜਰ ਕੁਰਹਿਤਾਂ ਦਿੱਤੀਆਂ ਹਨ। ਬੱਜਰ ਦਾ ਅਰਥ ਹੈ ਪੱਥਰ ਵਰਗੀਆਂ। ਉਸ ਚਾਰ ਬੱਜਰ ਕੁਰਹਿਤਾਂ ਵਿਚੋਂ ਇਕ ਕੁਰਹਿਤ ਹੈ ਪਰ ਤਨ ਗਾਮੀ, ਇਸ ਤੋਂ ਬੱਚ ਕੇ ਰਹੀਂ। ਜਿਹੜੀਆਂ ਸਾਨੂੰ ਕੁਰਹਿਤਾਂ ਦਿੱਤੀਆਂ ਹਨ, ਇਹ ਕੁਝ ਕੁ ਗੱਲਾਂ ਸਮਝਾਈਆਂ ਹਨ, ਪਰ ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਿਆਂ ਕੁਝ ਸ਼ਬਦ ਆਏ ਤਾਂ ਮੈਂ ਹੈਰਾਨ ਹੋ ਗਿਆ ਕਿ ਸੱਚੇ ਪਾਤਿਸ਼ਾਹ ਨੇ ਜਿੰਨਾ ਦੋਸ਼ ਪਰਾਏ ਤਨ ਦੇ ਕੋਲ ਜਾਣ ਦਾ ਦੱਸਿਆ ਹੈ, ਇੰਨਾ ਦੋਸ਼ ਪਰਾਈ ਨਿੰਦਿਆ ਕਰਨ ਵਾਲੇ ਦਾ ਵੀ ਕੱਢਿਆ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਮਨ ਰੇ ਕਉਨੁ ਕੁਮਤਿ ਤੈ ਲੀਨੀ॥*

(ਅੰਗ ੬੩੧)

ਬਾਬਾ ਜੀ ਨੇ ਇਕ ਹੋਰ ਬਚਨ ਕੀਤਾ-

*ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ॥*
*ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ॥*

(ਅੰਗ ੧੫੫)

ਜੇ ਨਿੰਦਿਆ ਪਰਾਈ ਕਿਹਾ ਤਾਂ ਨਾਲ ਕਹਿ ਦਿੱਤਾ-

*ਵੇਲਿ ਪਰਾਈ ਜੋਹਹਿ ਜੀਅੜੇ*

ਤੂੰ ਪਰਾਏ ਤਨ ਨੂੰ ਦੇਖਦਾ ਹੈਂ। ਪਰਾਇਆ ਤਨ ਤੇ ਪਰਾਈ ਨਿੰਦਿਆ ਬਾਣੀ ਵਿਚ ਇਕੋ ਜਿਹੇ ਹਨ। ਨਿੰਦਿਆ ਸੇਵਾ ਨੂੰ ਵੀ ਖ਼ਤਮ ਕਰਦੀ ਹੈ। ਨਿੰਦਿਆ ਗੁਰਮੁਖੋ ! ਨਾਮ ਵਾਲੀ ਖੇਡ ਨੂੰ ਵੀ ਨੀਵਿਆਂ ਦਿਖਾਉਣ ਲੱਗ ਪੈਂਦੀ ਹੈ। ਸੱਚ ਜਾਣਿਉ, ਨਿੰਦਿਆ ਕਰਨ ਵਾਲਾ ਬੰਦਾ ਕਦੀ ਵੀ ਆਪਣੇ ਮੁਕਾਮ 'ਤੇ ਨਹੀਂ ਪਹੁੰਚ ਸਕਦਾ। ਅਸੀਂ ਬਾਣੀ ਵਿਚ ਬਚਨ ਪੜ੍ਹਦੇ ਹਾਂ-

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥*

ਨਾਲ ਬਚਨ ਕੀਤਾ-

*ਨਿੰਦਾ ਜਨ ਕਉ ਖਰੀ ਪਿਆਰੀ॥*
*ਨਿੰਦਾ ਬਾਪੁ ਨਿੰਦਾ ਮਹਿਤਾਰੀ॥ ੧॥ ਰਹਾਉ॥*

(ਅੰਗ ੩੩੯)

ਇਸ ਤੁੱਕ ਦੇ ਅਰਥ ਇਹ ਹਨ ਕਿ ਜਨ ਨੂੰ ਨਿੰਦਾ ਚੰਗੀ ਲੱਗਦੀ ਹੈ। ਕਹਿਣ ਲੱਗੇ ਨਿੰਦਿਆ ਤਾਂ ਮੇਰੀ ਮਾਈ ਹੈ, ਨਿੰਦਿਆ ਮੇਰਾ ਬਾਪ ਹੈ। ਹੁਣ ਹੈਰਾਨ ਹੋ ਗਏ ਕਿ ਇਕ ਪਾਸੇ

ਬਾਣੀ ਕਹਿ ਰਹੀ ਹੈ ਕਿ ਨਿੰਦਕ ਦਾ ਕੋਈ ਇਲਾਜ ਨਹੀਂ ਤੇ ਦੂਜੇ ਪਾਸੇ ਨਿੰਦਕ ਕਹਿ ਰਹੇ ਹਨ ਕਿ ਨਿੰਦਿਆ ਸਾਡੀ ਮਾਂ ਹੈ, ਨਿੰਦਿਆ ਸਾਡਾ ਪਿਉ ਹੈ। ਅੱਗੋਂ ਭਗਤ ਜੀ ਨੇ ਇਸ ਦਾ ਉੱਤਰ ਦਿੱਤਾ ਕਿ ਜਦੋਂ ਬੱਚਾ ਨਿਰਬਲ ਹੁੰਦਾ ਹੈ ਤਾਂ ਉਸਨੂੰ ਆਪਣੇ ਤਨ ਦੀ ਕਿਰਿਆ ਦਾ ਪਤਾ ਨਹੀਂ। ਤਨ ਕਿਤੇ ਮਲ-ਮੂਤਰ ਨਾਲ ਭਰਿਆ ਜਾਏ ਤਾਂ ਮਾਂ ਉਸਨੂੰ ਹੱਥਾਂ ਨਾਲ ਸਾਫ਼ ਕਰਦੀ ਹੈ। ਮਾਂ ਨਾ ਹੋਵੇ ਤਾਂ ਬਾਪ ਤਨ ਨੂੰ ਸਾਫ਼ ਕਰਦਾ ਹੈ। ਨਿੰਦਿਆ ਨੂੰ ਤਾਂ ਅਸੀਂ ਮਾਂ-ਬਾਪ ਕਿਹਾ ਹੈ ਕਿ ਮਾਂ, ਤੂੰ ਤਨ ਦੀ ਗੰਦਗੀ ਕੇਵਲ ਹੱਥਾਂ ਨਾਲ ਧੋਂਦੀ ਹੈਂ ਪਰ ਨਿੰਦਿਆ ਕਰਨ ਵਾਲਾ ਜੀਭ ਨਾਲ ਸਾਡੇ ਅੰਦਰ ਨੂੰ ਧੋਂਦਾ ਹੈ। ਕਿਉਂਕਿ ਨਿੰਦਕ ਮਾਂ-ਬਾਪ ਵਾਲਾ ਕੰਮ ਕਰਦਾ ਪਿਆ ਹੈ।

ਉਹਨਾਂ ਦਾ ਛੇਵਾਂ ਲੱਛਣ ਹੈ-

*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ*

(ਅੰਗ ੧੩੫੭)

ਕਦੀ ਵੀ ਕੰਨਾਂ ਨਾਲ ਪਰਾਈ ਨਿੰਦਿਆ ਨਹੀਂ ਸੁਣਦੇ। ਗੁਰਮੁਖੋ ! ਵਾਹਿਗੁਰੂ ਕ੍ਰਿਪਾ ਕਰੇ ਤੇ ਇਸ ਬੀਮਾਰੀ ਤੋਂ ਸਾਨੂੰ ਬਚਾਅ ਲਏ।

*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥*

ਅਖ਼ੀਰ ਵਿਚ ਗੁਰੂ ਜੀ ਕਹਿਣ ਲੱਗੇ-

*ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥*

(ਅੰਗ ੧੩੫੭)

ਜਿਸ ਦੇ ਵਿਚ ਇਹ ਛੇ ਲੱਛਣ ਹਨ, ਸਹੀ ਅਰਥਾਂ ਵਿਚ ਉਹ ਪੂਰਨ ਪੁਰਖ ਹੈ। ਸਹੀ ਅਰਥਾਂ ਵਿਚ ਉਸ ਦਾ ਨਾਮ ਸਾਧੂ ਹੈ। ਆਉ ਅਸੀਂ ਵੀ ਇਹੋ ਜਿਹੇ ਪੂਰਨ ਪੁਰਖਾਂ ਦੀ ਖ਼ਾਕ ਮੰਗਣ ਲਈ ਅਰਦਾਸ ਕਰੀਏ ਕਿ ਸੱਚੇ ਪਾਤਿਸ਼ਾਹ !

*ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥*
*ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥*

(ਕੀਰਤਨ ਸੋਹਿਲਾ)

ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਬੇਅੰਤ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

☆☆☆

# ਬਚਨ ਬਸੈ ਜੀਅ ਨਾਲੇ

ਪਰਮ ਸਨਮਾਨ ਯੋਗ ਚਵਰ ਛੱਤਰ ਦੇ ਮਾਲਕ ਜੁੱਗੋ ਜੁੱਗ ਅਟੱਲ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਕਈ ਵਾਰੀ ਆਤਮਕ ਜੀਵਨ ਦੀ ਗੱਲ ਨੂੰ ਸਮਝਾਉਣ ਲਈ ਮਹਾਂਪੁਰਸ਼ ਸਤਿਗੁਰੂ ਸਾਹਿਬਾਨ ਦ੍ਰਿਸ਼ਟਮਾਨ ਦੀਆਂ ਉਦਾਹਰਨਾਂ ਦਿੰਦੇ ਹਨ ਤਾਂ ਜੋ ਸੰਸਾਰ ਦੇ ਲੋਕ ਆਪਣੇ ਚੌਗਿਰਦੇ ਵਿਚ ਵਾਪਰਦੀਆਂ ਹੋਈਆਂ ਘਟਨਾਵਾਂ ਨੂੰ ਦੇਖ ਸੁਣ ਕੇ ਉਸ ਗੱਲ ਨੂੰ ਸਮਝ ਸਕਣ ਜੋ ਅਦ੍ਰਿਸ਼ਟ ਰੂਪ ਵਿਚ ਸਮਝਾਈ ਜਾਣੀ ਹੈ। ਸਤਿਗੁਰੂ ਜੀ ਨੇ ਕਿਹਾ ਹੈ ਕਿ ਗੁਰੂ ਜਿੰਦ ਦੇ ਨਾਲ ਤੁਰਦੇ ਹਨ। ਜਿੱਥੇ ਕਿੱਥੇ ਵੀ ਮੈਂ ਜਾਂਦਾ ਹਾਂ, ਗੁਰੂ ਜੀ ਮੈਨੂੰ ਛੁਡਾਉਂਦੇ ਹਨ ਤੇ ਗੁਰੂ ਅੰਗ ਸੰਗ ਹਨ ਅਤੇ ਉਸ ਸਤਿਗੁਰੂ ਨੂੰ ਮੈਂ ਦਿਨ ਰਾਤ ਆਪਣੇ ਸੀਨੇ, ਆਪਣੇ ਹਿਰਦੇ, ਆਪਣੇ ਅੰਤਰ ਆਤਮੇ ਤੋਂ ਸ਼ਬਦ ਰੂਪ ਵਿਚ ਸੰਭਾਲਦਾ ਹਾਂ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਧੰਨ ਗੁਰੂ ਰਾਮਦਾਸ ਜੀ ਨੇ ਬਹੁਤ ਸੋਹਣਾ ਉੱਤਰ ਦਿੱਤਾ ਹੈ ਇਸ ਸਾਰੇ ਪ੍ਰਕਰਣ ਦਾ। ਗੁਰੂ ਜੀ ਕਿਵੇਂ ਨਾਲ ਹਨ ? ਗੁਰੂ ਜੀ ਕਿਵੇਂ ਸੰਭਾਲਦੇ ਹਨ ਤੇ ਗੁਰੂ ਜੀ ਆਪਣੇ ਸਿੱਖ ਦੀ ਕਿਵੇਂ ਰੱਖਵਾਲੀ ਕਰਦੇ ਹਨ ? ਸਤਿਗੁਰੂ ਨੇ ਤਿੰਨ ਪ੍ਰਮਾਣ ਦਿੱਤੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੇ ਗਉੜੀ ਰਾਗ ਦੇ ਅੰਮ੍ਰਿਤ ਬਚਨ ਹਨ। ਪਹਿਲਾ ਬਚਨ ਇਹ ਹੈ ਕਿ ਜਿਵੇਂ ਇਕ ਮਾਂ ਆਪਣੇ ਉਦਰ ਵਿਚ ਆਪਣੀ ਸੰਤਾਨ ਨੂੰ ਪਾਲਦੀ ਹੈ ਤੇ ਜਦੋਂ ਬੱਚੇ ਦਾ ਜਨਮ ਹੁੰਦਾ ਹੈ ਤਾਂ ਮਾਂ ਆਪਣੇ ਪੁੱਤਰ ਨੂੰ ਆਪਣੀ ਨਜ਼ਰ ਵਿਚ ਰੱਖਦੀ ਹੈ। ਮਾਂ ਦੇ ਅੰਦਰ ਨੂੰ ਕਦੀ ਤੁਸੀਂ ਉਸ ਵੇਲੇ ਦੇਖੋ। ਉਸ ਦੀ ਗੋਦੀ ਵਿਚ ਸੰਤਾਨ ਹੋਵੇ, ਉਸ ਦਾ ਬੱਚਾ ਭਾਵੇਂ ਘਰ ਪੰਘੂੜੇ ਵਿਚ ਪਿਆ ਹੋਵੇ, ਉਸ ਦਾ ਬੱਚਾ ਭਾਵੇਂ ਜ਼ਮੀਨ ਉੱਪਰ ਲੇਟਿਆ ਹੋਵੇ, ਉਸ ਦਾ ਬੱਚਾ ਭਾਵੇਂ ਮੰਜੇ ਦੇ ਉੱਪਰ ਲੇਟਿਆ ਹੋਵੇ, ਜਿੰਨਾ ਮਾਂ ਦਾ ਅੰਦਰ ਆਪਣੇ ਪੁੱਤਰ ਨੂੰ ਸੰਭਾਲਦਾ ਹੈ, ਬਸ ਸੱਚ ਜਾਣੀ ਸਿੱਖਾ, ਇਸੇ ਤਰ੍ਹਾਂ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਕਹਿ ਗਏ ਕਿ ਤੈਨੂੰ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਬਦ ਸੰਭਾਲੇਗਾ। ਹਜ਼ੂਰ ਕਹਿੰਦੇ ਹਨ, ਬੱਚਾ ਮਾਂ ਦੀ ਗੋਦ ਵਿਚੋਂ ਅੰਮ੍ਰਿਤ ਦੁੱਧ ਪੀਂਦਾ ਹੈ। ਮਾਂ ਉਸ ਦੇ ਤਨ ਦੀ ਕਿਰਿਆ ਸੰਭਾਲਦੀ ਹੈ। ਮਾਂ ਪੁੱਤਰ ਦੀ ਗਰਮੀ ਸਰਦੀ ਵਿਚ ਸੰਭਾਲ ਕਰਦੀ ਹੈ ਤੇ ਯਾਦ

ਰੱਖੀਂ, ਕਈ ਵਾਰੀ ਹੋ ਸਕਦਾ ਹੈ ਗਰਮੀ ਸਰਦੀ ਵਿਚ ਘਰ ਦੇ ਦੂਜੇ ਜੀਅ ਵੀ ਸੰਭਾਲ ਲੈਣ, ਉਸ ਬੱਚੇ ਦੀ ਕਿਸੇ ਹੋਰ ਤਰੀਕੇ ਨਾਲ ਰੱਖਵਾਲੀ ਕਰ ਲੈਣ, ਪਰ ਜਿਹੜੀ ਇਕ ਦਾਤ ਕੇਵਲ ਪ੍ਰਮਾਤਮਾ ਨੇ ਮਾਂ ਦੇ ਸੀਨੇ ਵਿਚ ਹੀ ਰੱਖੀ ਹੈ, ਨਾ ਉਹ ਮਾਸੀ ਦੇ ਸੀਨੇ ਵਿਚ ਹੈ, ਨਾ ਭੂਆ ਦੇ ਸੀਨੇ ਵਿਚ ਹੈ।

ਬੱਚਾ ਸੁੱਤਾ ਹੈ ਅੰਦਰ ਪੰਘੂੜੇ ਵਿਚ ਤੇ ਮਾਂ ਅੰਦਰ ਬਾਹਰ ਕੰਮ ਕਰਦੀ ਹੈ। ਜਦੋਂ ਮਾਂ ਆਪਣੇ ਘਰ ਦਾ ਕੰਮ ਕਰਦੀ ਹੈ ਤੇ ਬੱਚੇ ਦੀ ਨੀਂਦ ਬਹੁਤ ਗੂੜ੍ਹੀ ਹੈ। ਤਕਰੀਬਨ ਬੱਚਾ ਆਰੰਭ ਵਿਚ 18 ਘੰਟਿਆਂ ਦੇ ਤਕਰੀਬਨ ਸੌਂਦਾ ਹੈ। ਪਰ ਉਸ ਸੁੱਤੇ ਹੋਏ ਬੱਚੇ ਨੂੰ ਭੁੱਖ ਲੱਗ ਗਈ। ਉਹ ਉੱਠਿਆ ਨਹੀਂ, ਨੀਂਦ ਵਿਚ ਹੈ। ਉਹ ਰੋਇਆ ਨਹੀਂ। ਨੀਂਦ ਨੇ ਆਪਣੀ ਆਗ਼ੋਸ਼ ਵਿਚ ਇੰਨਾ-ਕੁ ਥਾਪੜ ਕੇ ਸੁਆਇਆ ਕਿ ਉਸ ਦੇ ਪੇਟ ਵਿਚ ਭੁੱਖ ਲੱਗੀ। ਉਸ ਸੁੱਤੇ ਹੋਏ ਨੂੰ ਕੋਈ ਪਤਾ ਨਹੀਂ ਕਿ ਮੈਂ ਉੱਠ ਕੇ ਮਾਂ ਦਾ ਦੁੱਧ ਪੀ ਲਵਾਂ। ਵਿਧਾਤੇ ਨੇ ਇਹੋ ਜਿਹੀ ਗੱਲ ਮਾਂ ਦੇ ਸੀਨੇ ਵਿਚ ਪਾਈ ਕਿ ਜਦੋਂ ਪੁੱਤਰ ਦੇ ਅੰਦਰ ਭੁੱਖ ਪੈਦਾ ਹੋਈ ਤਾਂ ਕੰਮ ਕਰਦੀ ਹੋਈ ਮਾਂ ਦੇ ਸੀਨੇ ਵਿਚੋਂ ਕੁਦਰਤੀ ਤੌਰ 'ਤੇ ਆਪਣੇ ਆਪ ਦੁੱਧ ਸਿੰਮਣ ਲੱਗ ਪਿਆ। ਉਹ ਸੁੱਤੇ ਹੋਏ ਨੂੰ ਉਠਾ ਕੇ ਆਪਣੇ ਸੀਨੇ ਨਾਲ ਲਾ ਕੇ ਦੁੱਧ ਚੁੰਘਾਉਣ ਲੱਗ ਪੈਂਦੀ ਹੈ।

ਗੁਰੂ ਕੇ ਸਿੱਖਾ ! ਜਿਵੇਂ ਇਕ ਮਾਂ ਤੇ ਪੁੱਤਰ ਦਾ ਅੰਦਰ ਆਪਣੇ ਨਾਲ ਇੰਨਾ ਜੁੜਿਆ ਹੈ, ਜੇ ਤੂੰ ਵੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਵਿਚ ਇੰਨਾ ਜੁੜ ਜਾਏਂਗਾ ਤਾਂ ਤੂੰ ਭਾਵੇਂ ਜ਼ਬਾਨ ਤੋਂ ਨਾ ਵੀ ਮੰਗੀਂ, ਪਰ ਮੇਰੇ ਸਤਿਗੁਰੂ ਨੇ ਤੇਰੀ ਉਸ ਮੰਗ ਨੂੰ ਪੂਰਾ ਕਰ ਦੇਣਾ ਹੈ, ਜੋ ਤੂੰ ਮੰਗ ਵੀ ਨਹੀਂ ਰਿਹਾ, ਭਵਿੱਖ ਵਿਚ ਤੈਨੂੰ ਲੋੜ ਪੈਣੀ ਹੈ। ਮਾਂ ਪੁੱਤਰ ਨੂੰ ਜਗਾਅ ਕੇ ਖ਼ੁਰਾਕ ਦਿੰਦੀ ਹੈ ਤੇ ਜਿਹੜਾ ਗੁਰੂ ਜੀ ਨੂੰ ਆਪਣੇ ਅੰਤਰ ਆਤਮੇ ਪਿਆਰ ਕਰਦਾ ਹੈ, ਸਤਿਗੁਰੂ ਉਸ ਦੀਆਂ ਦਾਤਾਂ ਬਿਨਾਂ ਮੰਗਣ ਤੋਂ ਉਸ ਦੀ ਝੋਲੀ ਵਿਚ ਪਾ ਦਿੰਦੇ ਹਨ। ਸਤਿਗੁਰੂ ਕਹਿੰਦੇ ਹਨ-

*ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ॥*
*ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ॥*
*ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ॥*

(ਅੰਗ ੧੬੮)

ਹੋ ਸਕਦਾ ਹੈ ਖ਼ਿਆਲ ਉੱਠੇ ਕਿ ਇਕ ਇਨਸਾਨ ਦੀ ਮਾਂ ਉਸ ਬੱਚੇ ਨੂੰ ਕੇਵਲ ਤਾਂ ਹੀ ਸੰਭਾਲੇਗੀ ਜਿੰਨੀ ਦੇਰ ਤੱਕ ਬੱਚਾ ਮਾਂ ਦੀਆਂ ਨਜ਼ਰਾਂ ਵਿਚ ਹੈ। ਮੰਨ ਲਿਆ ਜਾਏ ਕਿ ਉਹ ਬੱਚਾ ਮਾਂ ਦੀਆਂ ਨਜ਼ਰਾਂ ਤੋਂ ਦੂਰ ਚਲਾ ਜਾਏ। ਨਜ਼ਰ ਵਿਚ ਬੱਚਾ ਹੈ ਤਾਂ ਮਾਂ ਉਸ ਦੀ ਭੁੱਖ ਦੇ ਲਈ ਆਪਣੇ ਸੀਨੇ ਵਿਚੋਂ ਅੰਮ੍ਰਿਤ ਖੀਰ ਦੇਵੇਗੀ ਪਰ ਜੇ ਬੱਚੇ ਦੀ ਦੂਰੀ ਆਪਣੀ ਮਾਂ ਤੋਂ ਸੈਂਕੜੇ ਕੋਹਾਂ ਦੀ ਪੈ ਜਾਏ ਤਾਂ ਫਿਰ ਕੀ ਉਦਾਹਰਨ ਢੁੱਕੇਗੀ ਕਿ ਮਾਂ ਆਪਣੇ ਪੁੱਤਰ ਨੂੰ ਫਿਰ ਕਿਵੇਂ ਸੰਭਾਲੇਗੀ ?

ਜੇ ਕਿਤੇ ਸੰਤਾਨ ਦੀ ਦੂਰੀ ਵੀ ਪੈ ਜਾਏ ਤਾਂ ਪ੍ਰਮਾਤਮਾ ਨੇ ਇਕ ਅਜਿਹੀ ਵੀ ਮਾਂ ਪੈਦਾ ਕੀਤੀ ਹੈ ਕਿ ਸੈਂਕੜੇ ਕੋਹਾਂ ਦੀ ਦੂਰੀ 'ਤੇ ਆਪਣੇ ਬੱਚੇ ਦੀ ਸੰਭਾਲ ਉਹ ਫਿਰ ਵੀ ਕਰੀ ਜਾ ਰਹੀ ਹੈ। ਪ੍ਰਮਾਣ ਇਹ ਦਿੱਤਾ ਹੈ ਕਿ ਦੇਖੋ ਆਕਾਸ਼ ਵਿਚ ਇਕ ਚਿੱਟੇ ਖੰਭਾਂ ਵਾਲੇ ਇਕ ਪੰਛੀ ਦੀ ਮਾਂ ਉੱਡ ਰਹੀ ਹੈ। ਉਸ ਦੇ ਬੱਚੇ ਉਸ ਤੋਂ ਸੈਂਕੜੇ ਕੋਹ ਦੂਰ ਹਨ। ਮਾਂ ਆਪਣੇ ਬੱਚਿਆਂ ਦੇ ਕੋਲ ਨਹੀਂ, ਪਰ ਕੀ ਉਸ ਦੇ ਬੱਚਿਆਂ ਨੂੰ ਤਾਕਤ ਜਾਂ ਖ਼ੁਰਾਕ ਨਹੀਂ ਮਿਲ ਰਹੀ ? ਉਸ ਮਾਂ ਦੇ ਅੰਦਰ ਪ੍ਰਮਾਤਮਾ ਨੇ ਇਕ ਦਾਤ ਟਿਕਾਅ ਦਿੱਤੀ ਹੈ ਕਿ ਸੈਂਕੜੇ ਕੋਹ ਦੂਰ ਬੱਚਾ ਹੋਵੇ ਤੇ ਮਾਂ ਜਦੋਂ ਆਪਣੀ ਚੁੰਝ ਨਾਲ ਦਾਣਾ ਚੁਗਦੀ ਹੈ, ਆਪਣੇ ਬੱਚੇ ਨੂੰ ਯਾਦ ਕਰਦੀ ਹੈ ਤੇ ਬੱਚਾ ਮਾਂ ਨੂੰ ਚੇਤੇ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਖ਼ੁਰਾਕ ਮਾਂ ਦੇ ਪੇਟ ਵਿਚ ਜਾਣੀ ਹੈ, ਪਰ ਮਾਂ ਦੇ ਪੇਟ ਵਿਚ ਗਈ ਹੋਈ ਖ਼ੁਰਾਕ ਸਿਰਫ਼ ਬੱਚੇ ਨੂੰ ਚੇਤੇ ਕੀਤਾ ਤਾਂ ਐਨਰਜੀ, ਤਾਕਤ ਉਸ ਖ਼ੁਰਾਕ ਦਾ ਅਸਰ ਉਸ ਦੇ ਬੱਚੇ ਉੱਪਰ ਹੋ ਗਿਆ। ਉਹਨਾਂ ਨੇ ਇਕ ਦੂਜੇ ਤੋਂ ਸੈਂਕੜੇ ਕੋਹਾਂ ਦੀ ਦੂਰੀ ਹੋਣ ਦੇ ਬਾਵਜੂਦ ਇੰਨਾ ਕੁ ਜੋੜਿਆ ਕਿ ਬੱਚੇ ਨੂੰ ਚੇਤੇ ਕੀਤਾ ਅਤੇ ਮਾਂ ਦੀ ਖ਼ੁਰਾਕ ਬੱਚੇ ਤੱਕ ਪਹੁੰਚ ਗਈ।

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, ਸਿੱਖਾ ! ਨਾ ਜਾਣੀ ਕਿ ਗੁਰੂ ਤੇਰੇ ਤੋਂ ਕੋਸੋਂ ਦੂਰ ਚਲਾ ਗਿਆ ਹੈ। ਤੂੰ ਭਾਵਨਾ ਨਾਲ ਚੇਤੇ ਕਰੀਂ, ਮੈਂ ਤੇਰੇ ਚੇਤੇ ਵਿਚ ਹੀ ਦਾਤਾਂ ਤੇਰੀ ਝੋਲੀ ਵਿਚ ਪਾ ਦੇਵਾਂਗਾ। ਦੂਜਾ ਪ੍ਰਮਾਣ ਧੰਨ ਗੁਰੂ ਰਾਮਦਾਸ ਜੀ ਨੇ ਬਖ਼ਸ਼ਿਆ। ਕਹਿਣ ਲੱਗੇ-

*ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ॥*

ਜਿਵੇਂ ਆਕਾਸ਼ ਵਿਚ ਕੂੰਜ ਉੱਡੀ ਫਿਰਦੀ ਹੈ।

*ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ॥*
*ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ॥*

(ਅੰਗ ੧੬੮)

ਗੁਰਮੁਖਾ ! ਸਤਿਗੁਰ ਤਾਂ ਆਪਣੇ ਸਿੱਖ ਨੂੰ ਜੀਅ ਨਾਲ ਸੰਭਾਲਦਾ ਹੈ। ਪ੍ਰਮਾਰਥ ਦੇ ਮਾਰਗ ਦੇ ਜਿੰਨੇ ਪਾਂਧੀ ਹਨ, ਸਮਾਂ ਪਾ ਕੇ ਲੋਕ ਉਹਨਾਂ ਦੇ ਚਰਨਾਂ ਦੀ ਧੂੜ ਮਸਤਕ 'ਤੇ ਲਾਉਂਦੇ ਹਨ, ਪਰ ਕਈ ਵਾਰੀ ਵਿਅਕਤੀ ਤੌਰ 'ਤੇ ਲੋਕ ਉਹਨਾਂ ਨੂੰ ਰੱਜ ਕੇ ਨਿੰਦਦੇ ਵੀ ਹਨ। ਉਹਨਾਂ ਉੱਪਰ ਜ਼ੁਲਮ ਕਰਨ ਦੀ ਵੀ ਹੱਦ ਮੁਕਾ ਦਿੰਦੇ ਹਨ।

ਮੰਨ ਲਿਆ ਜਾਏ ਕਿ ਇਕ ਸਿੱਖ, ਇਕ ਸੰਤ, ਇਕ ਮਹਾਂਪੁਰਸ਼ ਉਸ ਦੀ ਅਨੇਕਾਂ ਲੋਕ ਨਿੰਦਿਆ ਪਏ ਕਰਦੇ ਹਨ। ਅਨੇਕਾਂ ਉਸ ਦੇ ਦੁਸ਼ਮਣ ਬਣੇ ਬੈਠੇ ਹਨ। ਉਸਨੂੰ ਕਿਵੇਂ ਗੁਰੂ ਜੀ ਸੰਭਾਲਦੇ ਹਨ ? ਹਜ਼ੂਰ ਨੇ ਬਹੁਤ ਪਿਆਰਾ ਇਕ ਪ੍ਰਮਾਣ ਦਿੱਤਾ ਹੈ। ਬਸ ਯਕੀਨ ਜਾਣੋ ਤੁਸੀਂ ਸ਼ਬਦ ਰੂਪ ਵਿਚ ਗੁਰੂ ਨੂੰ ਆਪਣੇ ਅੰਗ ਸੰਗ ਸਮਝੋ। ਤੁਹਾਨੂੰ ਪ੍ਰਮਾਤਮਾ ਨੇ ਮੂੰਹ ਦਿੱਤਾ ਹੈ ਤੇ ਇਸ ਮੂੰਹ ਦੇ ਵਿਚ ਪ੍ਰਮਾਤਮਾ ਨੇ 32 ਦੰਦ ਦਿੱਤੇ ਹਨ। ਕੈਂਚੀ ਦੀ ਤਰ੍ਹਾਂ ਤੇਜ਼

ਕੱਟਣ ਵਾਲੇ ਇਹ ਦੰਦ। ਇਹਨਾਂ ਦੰਦਾਂ ਦੇ ਥੱਲੇ ਕੋਈ ਵੀ ਭੋਜਨ ਆ ਜਾਏ, ਸਖ਼ਤ ਤੋਂ ਸਖ਼ਤ ਭੋਜਨ ਨੂੰ ਦੰਦ ਚਬਾ ਲੈਂਦੇ ਹਨ। ਪਰ ਪ੍ਰਮਾਤਮਾ ਨੇ ਇਸ ਬੱਤੀਸੀ ਦੇ ਵਿਚ ਇਕ ਜੀਭ ਪੈਦਾ ਕਰ ਦਿੱਤੀ ਹੈ। ਇਸ ਜੀਭ ਦੇ ਵਿਚ ਕੋਈ ਹਸਤੀ ਨਹੀਂ। ਇਹ ਜੀਭ ਸਾਰਾ ਦਿਨ ਇਹਨਾਂ ਦੰਦਾਂ ਦੇ ਵਿਚ ਘੁੰਮਦੀ ਹੈ। ਪ੍ਰਸ਼ਾਦ ਛੱਕਦਿਆਂ ਦੰਦ ਭੋਜਨ ਚਬਾਉਂਦੇ ਹਨ ਤੇ ਗੁਰਮੁਖੋ ! ਜੀਭ ਉਸ ਦਾ ਸੁਆਦ ਚੱਖਦੀ ਹੈ। ਜਦੋਂ ਅਸੀਂ ਆਪਣੀ ਜ਼ਬਾਨ ਤੋਂ ਬੋਲਦੇ ਹਾਂ ਤਾਂ ਅਨੇਕਾਂ ਸ਼ਬਦ ਅਜਿਹੇ ਹਨ ਜਿਨ੍ਹਾਂ ਦਾ ਜਨਮ ਹੀ ਕੇਵਲ ਉਦੋਂ ਹੁੰਦਾ ਹੈ ਜਦੋਂ ਜੀਭ ਅਤੇ ਦੰਦ ਆਪਸ ਵਿਚ ਟੱਚ ਕਰਨ। ਉਹਨਾਂ ਦੀ ਸਪਰਸ਼ਤਾ ਤੋਂ ਬਿਨਾਂ ਕਈ ਗੁਰਮੁਖੀ ਦੇ ਸ਼ਬਦ ਉਚਾਰਨ ਹੀ ਨਹੀਂ ਹੁੰਦੇ। ਅਸੀਂ ਸਵਰਗ ਬੋਲਦੇ ਹਾਂ। 'ਸ' ਵਾਲਾ ਜਿੰਨਾ ਵੀ ਵਰਗ ਹੈ ਇਹ ਸਾਰੇ ਸ਼ਬਦਾਂ ਦਾ ਉਚਾਰਨ ਤਾਂ ਹੀ ਸ਼ੁੱਧ ਹੋਵੇਗਾ ਜਦੋਂ ਜੀਭ ਦਾ ਸਿਖਰ ਦੰਦਾਂ ਦੀ ਨੋਕ ਨਾਲ ਸਪਰਸ਼ ਕਰੇਗਾ, ਕਿਉਂਕਿ ਇਹਨਾਂ ਦੀ ਸਪਰਸ਼ਤਾ ਤੋਂ ਬਿਨਾਂ ਤੱਤਾ, ਥੱਥਾ, ਦੱਦਾ ਤੇ ਧੱਦਾ ਉਚਾਰਨ ਨਹੀਂ ਕੀਤਾ ਜਾ ਸਕਦਾ। ਜੇ ਅਸੀਂ ਕਹੀਏ ਜੀਭ ਦੰਦਾਂ ਨੂੰ ਟੱਚ ਵੀ ਨਾ ਕਰੇ ਤੇ ਮੈਂ ਤੱਤਾ ਕਹਿਣਾ ਹੈ ਤਾਂ ਕੋਈ ਵੀ ਬੋਲ ਨਹੀਂ ਸਕੇਗਾ, ਕਿਉਂਕਿ ਜੀਭ ਤੇ ਦੰਦਾਂ ਦੀ ਸਪਰਸ਼ਤਾ ਨਾਲ ਹੀ ਇਸ ਸਵਰਗ ਅੱਖਰਾਂ ਨੂੰ ਅਸੀਂ ਬੋਲਦੇ ਹਾਂ। ਪਰ ਗੁਰਮੁਖੋ ! ਜੀਭ ਖਾਂਦਿਆਂ ਵੀ ਦੰਦਾਂ ਦੇ ਵਿਚ, ਬੋਲਦਿਆਂ ਵੀ ਦੰਦਾਂ ਦੇ ਵਿਚ, ਚੌਵੀ ਘੰਟੇ ਦੰਦਾਂ ਦੇ ਵਿਚ ਤੇ ਗੁਰੂ ਰਾਮਦਾਸ ਜੀ ਮੇਹਰ ਕਰਦੇ ਹਨ ਕਿ ਗੁਰੂ ਕਿਵੇਂ ਨਾਲ ਹੈ। ਕਹਿਣ ਲੱਗੇ, ਜੀਭ ਸਖ਼ਤ ਦੰਦਾਂ ਦੇ ਵਿਚ ਸਾਰਾ ਦਿਨ ਬੋਲਦੀ ਹੈ, ਖਾਂਦੀ ਹੈ, ਸੁਆਦ ਚੱਖਦੀ ਹੈ, ਪਰ ਦੰਦ ਇਸਨੂੰ ਚੱਖ ਨਹੀਂ ਸਕਦੇ। ਕਰੋੜਾਂ ਤੇਰੇ ਦੁਸ਼ਮਣ ਨਿੰਦਕ ਪੈਦਾ ਹੋ ਜਾਣ, ਪਰ ਜੇ ਗੁਰੂ ਦਾ ਸ਼ਬਦ ਤੇਰੇ ਨਾਲ ਹੈ ਤਾਂ ਸੱਚ ਜਾਣੀ, ਤੇਰਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕੇਗਾ। ਹਜ਼ੂਰ ਨੇ ਫੁਰਮਾਇਆ-

*ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ॥*
*ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭਿ ਵਸਗਤਿ ਹੈ ਹਰਿ ਕੇਰੀ॥*
*ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ॥*

(ਅੰਗ ੧੬੮)

*ਸਤਿਗੁਰੁ ਜਾਗਤਾ ਹੈ ਦੇਉ॥*

(ਅੰਗ ੪੭੯)

ਉਹਨਾਂ ਨੇ ਪੱਥਰ ਦੀ ਮੂਰਤੀ ਦੀ ਗੱਲ ਕੀਤੀ। ਕਬੀਰ ਸਾਹਿਬ ਕਹਿਣ ਲੱਗੇ ਕਿ ਭੁਲੀਏ ਮਾਲਣੇ ! ਤੂੰ ਪੱਤੇ ਪੱਤੇ ਨੂੰ ਤੋੜਦੀ ਹੈਂ, ਫੁੱਲ ਫੁੱਲ ਨੂੰ ਤੋੜਦੀ ਹੈਂ। ਇਸ ਪੱਤੇ ਨੂੰ ਤੋੜ, ਇਸ ਦੇ ਵਿਚ ਜਿੰਦ ਫੁੱਲ ਨੂੰ ਤੋੜ, ਪਰ ਜਿਸ ਪੱਥਰ ਨੂੰ ਲੈ ਕੇ ਜਾਂਦੀ ਪਈ ਹੈਂ ਤਾਂ ਉਹ ਨਿਰਜਿੰਦ ਹੈ। ਆਪਣੇ ਘਰ ਪੰਜ ਸੱਤ ਪ੍ਰਾਹੁਣੇ ਇਕ ਦੋ ਹਫ਼ਤਾ ਰਹਿਣ ਤਾਂ ਘਰ ਦੇ ਜੀਅ ਰੁੱਖਾ ਬੋਲਣ ਲੱਗ ਪੈਣਗੇ। ਕਿਹੜੀ ਘੜੀ ਆਵੇਗੀ ਕਿ ਉਹ ਘਰੋਂ ਜਾਣਗੇ, ਬਹਾਨੇ

ਬਣਾਉਣਗੇ। ਸਾਨੂੰ ਫਲਾਣਾ ਕੰਮ ਪੈ ਗਿਆ, ਸਾਨੂੰ ਚੇਤੇ ਆ ਗਿਆ ਅਸੀਂ ਫਲਾਣੀ ਜਗ੍ਹਾ ਜਾਣਾ ਹੈ। ਅਸਲ ਵਿਚ ਉਹ ਨਹੀਂ ਕਿਤੇ ਜਾਣਾ ਚਾਹੁੰਦੇ, ਉਹ ਆਇਆਂ ਹੋਇਆਂ ਨੂੰ ਘਰੋਂ ਤੋਰਨਾ ਚਾਹੁੰਦੇ ਹਨ। ਘਰ ਦੇ ਪੰਜ ਸੱਤ ਪ੍ਰਾਹੁਣੇ ਅਤੇ ਜੀਅ ਸੰਭਾਲਣੇ ਬੜੇ ਮੁਸ਼ਕਿਲ ਹਨ, ਪਰ ਗੁਰੂ ਘਰ ਵਿਚ ਤਾਂ ਰੋਜ਼ ਗੁਰੂ ਦੀਆਂ ਸੰਗਤਾਂ ਆਉਂਦੀਆਂ ਹਨ ਤੇ ਦੇਖੋ ਜਿਹੜੀ ਸਤਿਗੁਰੂ ਨੇ ਕਲਾ ਉਸ ਦਿਨ ਵਰਤਾਈ ਬਾਬਾ ਨਿਧਾਨ ਸਿੰਘ ਜੀ ਦੇ ਉੱਤੇ, ਇਸ ਤੋਂ ਵੱਡੀ ਕਰਾਮਾਤ ਕੀ ਹੈ। ਮਹਾਂਪੁਰਸ਼ਾਂ ਦੇ ਸੀਸ ਉੱਪਰ ਹੱਥ ਰੱਖਿਆ, ਖੁੱਲ੍ਹੇ ਦਰਸ਼ਨ ਦੀਦਾਰੇ ਬਖ਼ਸ਼ੇ ਤੇ ਨਾਲ ਤੁਸੀਂ ਇਹ ਸ਼ਬਦ ਸਾਰੇ ਸੁਣਦੇ ਹੋ ਕਿ

*ਖੀਸਾ ਮੇਰਾ ਤੇ ਹੱਥ ਤੇਰਾ।*

ਇਹ ਸ਼ਬਦ ਭਾਵੇਂ ਇਸ ਦਸਵੇਂ ਜਾਮੇ ਵਿਚ ਹੈ, ਪਰ ਮੇਰੇ ਮਨ ਵਿਚ ਇਹ ਖ਼ਿਆਲ ਆਇਆ ਕਿ ਇਹ ਸ਼ਬਦ ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਵੀ ਕਦੀ ਕਹੇ। ਜਿਸ ਦਿਨ ਇਕ ਗੁਰਸਿੱਖ ਨੇ ਲੰਗਰ ਸ਼ੁਰੂ ਕੀਤਾ ਤੇ ਉਸ ਦਿਨ ਹਜ਼ੂਰ ਨੇ ਇਕ ਗੱਲ ਕਹੀ ਸੀ ਲੰਗਰ ਦੀ ਸੇਵਾ ਕਰਦਿਆਂ ਦੇਖਕੇ ਕਿ ਮੇਰੀ ਜੇਬ ਹੋਵੇਗੀ ਤੇ ਹੱਥ ਤੇਰਾ ਹੋਵੇਗਾ। ਸਵੇਰੇ ਵਰਤਾਈਂ, ਸ਼ਾਮ ਨੂੰ ਵਰਤਾਈਂ, ਰਾਤ ਵਰਤਾਈਂ, ਇਹ ਜੇਬ ਕਦੀ ਬੰਦ ਨਹੀਂ ਹੋਵੇਗੀ। ਜਿਸ ਦਿਨ ਲੰਗਰ ਦੀ ਸੇਵਾ ਕਰਦਿਆਂ ਕਰਦਿਆਂ ਸਿਖਰ 'ਤੇ ਪਹੁੰਚ ਗਏ, ਹਜ਼ੂਰ ਦੇ ਚਰਨਾਂ ਵਿਚ ਜਾ ਪਹੁੰਚੇ ਤੇ ਹਜ਼ੂਰ ਨੇ ਉਹਨਾਂ ਦੀ ਨਿਮਰਤਾ ਦੇਖ ਕੇ ਕਿਹਾ ਸੀ, ਤੈਨੂੰ ਕਿਤੇ ਜਾਣ ਨਹੀਂ ਦੇਣਾ। ਇਸ ਦਾ ਕਾਰਨ ਕੀ ਸੀ ? ਗੁਰੂ ਤੇ ਸਿੱਖ ਦੀ ਅਭੇਦਤਾ। ਗੁਰੂ ਹਰ ਸਮੇਂ ਆਪਣੇ ਸਿੱਖ ਦੇ ਨਾਲ ਰਹਿੰਦੇ ਹਨ। ਉਹ ਪ੍ਰਤੱਖ ਦੀਦਾਰ ਦਿੰਦੇ ਹਨ ਅਤੇ ਸ਼ਬਦ ਰੂਪ ਵਿਚ ਕ੍ਰਿਪਾ ਵੀ ਕਰਦੇ ਹਨ।

ਹਜ਼ੂਰ ਨੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ। ਸ਼ਬਦ ਕਹੇ ਕਿ ਮੇਰੀ ਜਗ੍ਹਾ ਗੁਰੂ ਗ੍ਰੰਥ ਸਾਹਿਬ ਕੋ ਗੁਰੂ ਜਾਣਨਾ। ਜੋ ਸਿੱਖ ਜਾਣੇਗਾ ਤਿਸ ਕੀ ਘਾਲ ਥਾਏ ਪਏਗੀ। ਦੇਖੋ ਤਿੰਨ ਹੁਕਮਨਾਮੇ ਖ਼ਾਸ ਕਰਕੇ ਗੁਰੂ ਦੇ ਸਿੱਖਾਂ ਨੂੰ ਚੇਤੇ ਰੱਖਣੇ ਚਾਹੀਦੇ ਹਨ। ਵਿਦਵਾਨ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਨੇ ਜਿਸ ਵੇਲੇ ਨਮਸਕਾਰ ਕੀਤੀ, ਗੁਰਗੱਦੀ ਦੇਣ ਲੱਗਿਆਂ ਜੋ ਹੁਕਮਨਾਮਾ ਆਇਆ, ਤਵਾਰੀਖ਼ ਵਿਦਵਾਨਾਂ ਨੇ ਉਸਨੂੰ ਸਾਂਭ ਕੇ ਲਿਖਿਆ। ਸਿੱਖ ਬੈਰਾਗ ਵਿਚ ਹਨ ਕਿ ਸਤਿਗੁਰ ਸਾਡੇ ਅੰਗ ਸੰਗ ਹਨ। ਜਿਵੇਂ ਹਜ਼ੂਰ ਆਪਣੀ ਦੇਹ ਕਰਕੇ, ਆਪਣੇ ਪਵਿੱਤਰ ਸਰੀਰ ਕਰਕੇ ਸਾਡੀਆਂ ਅੱਖਾਂ ਤੋਂ ਓਜਲ ਹੋ ਰਹੇ ਹਨ, ਇਹ ਕਿਵੇਂ ਅਸੀਂ ਸਹਾਂਗੇ ?

ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਨੇ ਇਥੇ ਇਕ ਬਚਨ ਕਿਹਾ। ਕਹਿਣ ਲੱਗੇ, ਗੁਰਸਿੱਖੋ ! ਜਿਸ ਵੇਲੇ ਵੀ ਤੁਹਾਨੂੰ ਲੋੜ ਥੋੜ ਹੋਵੇ, ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਖਲੋ ਕੇ ਅਰਦਾਸ ਕਰਿਉ। ਨਾਲੇ ਸ਼ਬਦ ਕਹੇ ਕਿ ਜੇ ਮੇਰੇ ਨਾਲ ਗੱਲਾਂ ਕਰਨੀਆਂ ਹਨ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਪੜ੍ਹਿਉ। ਜਿਹੜਾ ਸ਼ਬਦ ਪੜ੍ਹੇਗਾ, ਉਹ ਮੇਰੇ ਨਾਲ ਗੱਲਾਂ

ਕਰੇਗਾ। ਜਿਸਨੇ ਗੋਦੀ ਦਾ ਪਿਆਰ ਮਾਨਣਾ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਹਾਜ਼ਿਰ ਹੋ ਕੇ ਸੇਵਾ ਕਰਿਉ। ਕਹਿਣ ਲੱਗੇ, ਜੇ ਤੇਰੇ ਕੰਮ ਕਿਤੇ ਰੁੱਕਦੇ ਹੋਣ ਤਾਂ ਗੁਰੂ ਦੇ ਸਨਮੁਖ ਆ ਕੇ ਆਪਣੇ ਅੰਦਰ ਦੀ ਵੇਦਨਾ ਕਦੀ ਲੁਕਾਈਂ ਨਾ। ਜੋ ਕੁਝ ਹੈ ਬੋਲ ਕੇ ਕਹਿ ਦੇਈਂ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਤੇਰੀ ਭਾਵਨਾ ਨੂੰ ਭਾਗ ਲਾਉਣਗੇ।

*ਆਗਿਆ ਭਈ ਅਕਾਲ ਕੀ*

ਬਾਬੇ ਨਾਨਕ ਸਤਿਗੁਰੂ ਨੇ ਜੋ ਨਿਰਮਲ ਪੰਥ ਚਲਾਇਆ ਹੈ, ਇਹ ਕੇਵਲ ਬੌਧਿਕ ਤੱਲ ਦੇ ਗਿਆਨ ਵਿਚੋਂ ਨਿਕਲਿਆ ਹੋਇਆ ਇਕ ਕਾਫ਼ਲਾ ਨਹੀਂ, ਇਹ ਅਕਾਲ ਪੁਰਖ ਦੇ ਧੁਰ ਦਰਗਾਹੀ ਹੁਕਮ ਨਾਲ ਪੰਥ ਸਾਜਿਆ ਗਿਆ ਹੈ। ਬਾਬਾ ਸੱਤਾ ਤੇ ਬਲਵੰਡ ਜੀ ਨੇ ਇਹ ਸ਼ਬਦ ਕਹੇ ਕਿ ਗੁਰੂ ਨਾਨਕ ਸਾਹਿਬ ਨੇ ਜਿਸ ਕਿਲ੍ਹੇ ਨੂੰ ਉਸਾਰਿਆ ਹੈ, ਚੇਤੇ ਰੱਖੀਂ, ਇਸ ਕਿਲ੍ਹੇ ਦੀਆਂ ਨੀਹਾਂ ਵਿਚ ਬਾਬੇ ਨਾਨਕ ਨੇ ਸੱਚ ਦੀਆਂ ਇੱਟਾਂ ਲਾਈਆਂ।

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥*

(ਅੰਗ ੯੬੬)

ਜਦੋਂ ਹਜ਼ੂਰ ਨੇ ਅਮਲੀ ਜਾਮੇ ਵਿਚ ਆਪ ਥਾਂ-ਥਾਂ 'ਤੇ ਪ੍ਰਚਾਰ ਕੀਤਾ ਤੇ ਭਾਈ ਗੁਰਦਾਸ ਕਹਿੰਦੇ ਹਨ ਕਿ ਹਜ਼ੂਰ ਦੀ ਉਸ ਪਹਿਲੇ ਜਾਮੇ ਦੀ ਹਿਆਤੀ ਵਿਚ ਹੀ-

ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।

(ਵਾਰ ੧, ਪਉੜੀ ੪੫)

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਬਦ ਕਹੇ ਜੋ ਵਿਦਵਾਨਾਂ ਨੇ ਲਿਖੇ ਹਨ-

*ਆਗਿਆ ਭਈ ਅਕਾਲ ਕੀ*

ਉਸ ਵਾਹਿਗੁਰੂ ਦੀ ਆਗਿਆ ਹੋਈ,

*ਤਬੈ ਚਲਾਯੋ ਪੰਥ।*

ਫਿਰ ਪੰਥ ਚਲਾਇਆ। ਅਸੀਂ ਦਸਮ ਗ੍ਰੰਥ ਦੀ ਬਾਣੀ ਵਿਚ ਪੜ੍ਹਦੇ ਹਾਂ, ਜਦੋਂ ਹਜ਼ੂਰ ਨੇ ਇਹ ਸ਼ਬਦ ਕਹੇ-

*ਚਿਤ ਨ ਭਯੋ ਹਮਰੋ ਆਵਨ ਕਹ॥*
*ਚੁਭੀ ਰਹੀ ਸ੍ਰੁਤਿ ਪ੍ਰਭ ਚਰਨਨ ਮਹ॥*
*ਜਿਉ ਤਿਉ ਪ੍ਰਭ ਹਮ ਕੋ ਸਮਝਾਯੋ॥*
*ਇਮ ਕਹਿਕੈ ਇਹ ਲੋਕ ਪਠਾਯੋ॥*
*ਮੈ ਅਪਨਾ ਸੁਤ ਤੋਹਿ ਨਿਵਾਜਾ॥*
*ਪੰਥ ਪ੍ਰਚੁਰ ਕਰਬੇ ਕਹੁ ਸਾਜਾ॥*

ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ॥

ਸਤਿਗੁਰੂ ਨੇ ਕਿਹਾ ਗੁਰੂ ਕੇ ਸਿੱਖਾ ! ਮੈਂ ਇਕ ਗੱਲ ਹੋਰ ਤੈਨੂੰ ਕਹਿਣਾ ਚਾਹੁੰਦਾ ਹਾਂ। ਕੇਵਲ ਇਹ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਿਉ, ਕਿਵੇਂ ਮੰਨਿਉ—

ਗੁਰੂ ਗ੍ਰੰਥ ਜੀ ਮਾਨਯੋ ਪ੍ਰਗਟ ਗੁਰਾਂ ਕੀ ਦੇਹ॥

ਸਰਗੁਣ ਰੂਪ ਵਿਚ ਵੀ ਪ੍ਰਗਟ ਗੁਰਾਂ ਕੀ ਦੇਹ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਹੀ ਇਹ ਹਨ। ਗੁਰੂ ਦਾ ਅਰਥ ਹੈ ਗਿਆਨ। ਹਨੇਰੇ ਨੂੰ ਖ਼ਤਮ ਕਰਕੇ ਚਾਨਣ ਦੇਣ ਵਾਲੇ ਤੇ ਗ੍ਰੰਥ ਦਾ ਅਰਥ ਹੈ ਬਾਹਰ ਵਾਲਾ ਵਜੂਦ। ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਗਟ ਗੁਰਾਂ ਕੀ ਦੇਹ ਜਾਣ। ਜਿਨ੍ਹਾਂ ਨੇ ਜਾਣਿਆ ਹੈ ਪਿਆਰਿਉ ! ਉਹਨਾਂ ਨੇ ਝੋਲੀਆਂ ਵੀ ਭਰੀਆਂ ਹਨ।

ਭਾਈ ਸਾਹਿਬ ਭਾਈ ਵੀਰ ਸਿੰਘ ਕੋਲ ਇਕ ਸੱਜਣ ਪ੍ਰੇਮੀ ਆਏ ਅੰਮ੍ਰਿਤਸਰ ਸਾਹਿਬ। ਕਹਿਣ ਲੱਗੇ ਕਿ ਮੇਰੀ ਨੌਕਰੀ ਵਿਚ ਤਰੱਕੀ ਹੋਈ ਹੈ ਤੇ ਇਕ ਕ੍ਰਿਪਾ ਕਰੋ ਮੇਰੇ ਨਾਲ ਚਲੋ, ਮੈਂ ਆਪਣੀ ਘਰਵਾਲੀ ਲਈ ਗਹਿਣੇ ਲਿਆਉਣੇ ਚਾਹੁੰਦਾ ਹਾਂ। ਉਸਨੇ ਕਿਹਾ ਸੀ ਕਿ ਜਿਸ ਦਿਨ ਤੇਰੀ ਤਰੱਕੀ ਹੋਵੇ ਤਾਂ ਮੈਨੂੰ ਗਹਿਣੇ ਕੀਮਤੀ ਘੜਾ ਕੇ ਦੇਣੇ ਹਨ। ਤੁਹਾਡੀ ਵਾਕਫ਼ੀਅਤ ਹੈ। ਭਾਈ ਸਾਹਿਬ ਸੁਨਿਆਰੇ ਵੀਰ ਦੀ ਦੁਕਾਨ 'ਤੇ ਚਲੇ ਗਏ। ਉਸਨੂੰ ਕਹਿਣ ਲੱਗੇ, ਇਹ ਮੇਰਾ ਮਿੱਤਰ ਹੈ, ਇਸਨੂੰ ਤੂੰ ਗਹਿਣੇ ਬਣਾ ਦੇ ਜਿਹੜੇ ਇਹ ਤੇਰੇ ਕੋਲੋਂ ਲੈਣ ਆਇਆ ਹੈ। ਉਸ ਨੇ ਦੱਸ ਦਿੱਤਾ ਚੂੜੀਆਂ ਬਾਰੇ। ਜੋ ਕੁਝ ਇਸਤਰੀਆਂ ਗਹਿਣੇ ਪਾਉਂਦੀਆਂ ਹਨ, ਉਹ ਲਿਖਾਈ ਗਿਆ। ਉਸਨੇ ਹਜ਼ਾਰਾਂ ਦੇ ਹਿਸਾਬ ਨਾਲ ਰੁਪਏ ਦਿੱਤੇ। ਭਾਈ ਸਾਹਿਬ ਦੇਖੀ ਗਏ। ਜਦੋਂ ਸਾਰੇ ਗਹਿਣੇ ਖ਼ਰੀਦ ਲਏ, ਕਹਿਣ ਲੱਗਾ ਭਾਈ ਸਾਹਿਬ ! ਹੁਣ ਘਰ ਜਾਵਾਂਗਾ ਤਾਂ ਦੇਖਿਉ ਮੈਨੂੰ ਪ੍ਰਮਾਤਮਾ ਨੇ ਤਰੱਕੀ ਦਿੱਤੀ ਹੈ ਤੇ ਮੇਰੀ ਇਸਤਰੀ ਅੱਤ ਦੀ ਪ੍ਰਸੰਨ ਹੋਵੇਗੀ। ਭਾਈ ਸਾਹਿਬ ਕਹਿਣ ਲੱਗੇ ਕਿ ਤੂੰ ਇੰਨੇ ਰੁਪਏ ਖ਼ਰਚੇ ਹਨ ਘਰਵਾਲੀ ਦੀ ਪ੍ਰਸੰਨਤਾ ਲਈ। ਗੁਰਮੁਖਾ ! ਇਕ ਕੰਮ ਹੋਰ ਕਰ, ਮੈਨੂੰ ਆਪਣੇ ਪਤੀ ਦੀ ਪ੍ਰਸੰਨਤਾ ਦੇ ਗਹਿਣੇ ਬਣਾ ਦੇ। ਉਹ ਸੋਚੀਂ ਪੈ ਗਿਆ ਕਿ ਮਰਦ ਜਾਮਾ, ਪਤੀ ਲਈ ਗਹਿਣੇ ? ਕਹਿਣ ਲੱਗੇ, ਇਕ ਕੰਮ ਕਰ ਕਿ ਇਕ ਸੋਹਣਾ ਸੋਨੇ ਦਾ ਛੱਬਾ ਬਣਾ ਦੇ ਤੇ ਇਕ ਚੌਰ ਦਾ ਮੁੱਠਾ ਚਾਂਦੀ ਦਾ ਬਣਾ ਦੇ। ਜਿਸ ਗੁਰੂ ਦੇ ਸ਼ਬਦ ਨੇ ਮਰਨ ਤੋਂ ਬਾਅਦ ਵੀ ਮੇਰੇ ਜਿੰਦ ਨਾਲ ਜਾਣਾ ਹੈ, ਮੈਨੂੰ ਆਪਣੇ ਪਤੀ ਲਈ ਕੀਮਤੀ ਗਹਿਣੇ ਬਣਾ ਦੇ। ਦੇਖੋ ਸਿੱਖ ਦੀ ਸੋਚ ਇਕ ਦੱਮ ਆਪਣੇ ਗੁਰੂ ਦੇ ਚਰਨਾਂ ਵਿਚ ਚਲੀ ਗਈ। ਹਜ਼ੂਰ ਨੇ ਕਿਹਾ-

ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ॥
ਗੁਰੂ ਗ੍ਰੰਥ ਜੀ ਮਾਨਯੋ ਪ੍ਰਗਟ ਗੁਰਾਂ ਕੀ ਦੇਹ॥
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈਂ ਲੇ॥

ਜੱਗਦੀ ਹੋਈ ਜੋਤ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਬਿਰਾਜਮਾਨ ਹੈ। ਗੁਰਮੁਖੋ ! ਅਸੀਂ ਗੁਰੂ ਜੀ ਦੇ ਨਾਲ ਚੱਲੀਏ ਤੇ ਗੁਰੂ ਸਾਡੇ ਨਾਲ ਚੱਲਣਗੇ। ਯਾਦ ਰੱਖਿਉ, ਜਾਗ੍ਰਿਤੀ ਯਾਤਰਾ ਗਈ, ਹਜ਼ਾਰਾਂ ਸੰਗਤਾਂ ਨਾਲ ਚੱਲੀਆਂ। ਗੁਰਮੁਖੋ ! ਅਸੀਂ ਮਾਨਸਿਕ ਪੱਧਰ 'ਤੇ ਗੁਰੂ ਜੀ ਦੇ ਨਾਲ ਚੱਲੀਏ। ਆਤਮਕ ਜੀਵਨ ਦੇ ਪੱਖੋਂ ਗੁਰੂ ਜੀ ਦੇ ਨਾਲ ਚੱਲੀਏ। ਆਪਣੇ ਅੰਤਰ ਆਤਮੇ ਤੋਂ ਗੁਰੂ ਜੀ ਦੇ ਨਾਲ ਚੱਲੀਏ ਤੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਕਿਹਾ ਕਿ ਦੇਖ ਤੂੰ ਗੁਰੂ ਜੀ ਦੇ ਨਾਲ ਸਰਰੀਕ ਤੱਲ 'ਤੇ ਚੱਲੇਂ, ਮਾਨਸਿਕ ਤੱਲ 'ਤੇ ਚੱਲੇਂ, ਪਰ ਇਕ ਗੱਲ ਤੈਨੂੰ ਦੱਸ ਦੇਵਾਂਗੇ ਕਿ ਜਿਸ ਦਿਨ ਤੇਰੇ ਸਰੀਰ ਨਾਲ ਚੱਲਣ ਵਾਲੇ ਲੋਕ ਘਰਾਂ ਨੂੰ ਵਾਪਿਸ ਆ ਜਾਣਗੇ, ਤੇਰਾ ਸਰੀਰ ਵੀ ਤੇਰੀ ਜਿੰਦ ਨਾਲ ਨਹੀਂ ਚੱਲੇਗਾ। ਤੂੰ ਗੁਰੂ ਨਾਲ ਚੱਲ ਕੇ ਦੇਖ, ਉਹ ਹਰ ਥਾਂ ਤੇਰੇ ਨਾਲ ਚੱਲੇਗਾ। ਸਰੀਰ ਨਾਲ ਲੋਕ ਤੁਰਦੇ ਹਨ, ਪਰ ਜਿੰਦ ਨਾਲ ਕੇਵਲ ਗੁਰੂ ਹੀ ਤੁਰਦਾ ਹੈ। ਜਿਸ ਦਿਨ ਤੂੰ ਸ਼ਬਦ ਕਮਾਇਆ ਹੋਵੇਗਾ, ਤੇਰੀ ਜਿੰਦ ਨਾਲ ਗੁਰੂ ਦਾ ਬਚਨ ਚੱਲੇਗਾ।

*ਗੁਰ ਕਾ ਬਚਨੁ ਬਸੈ ਜੀਅ ਨਾਲੇ॥*

(ਅੰਗ ੬੭੯)

ਆਰੰਭਤਾ ਸੀ–

*ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ॥*

(ਅੰਗ ੬੭੯)

ਕਿੰਨਾ-ਕੁ ਨਾਲੇ ? ਇਸ ਫ਼ਰਸ਼ ਤੋਂ ਲੈ ਕੇ ਅਰਸ਼ ਤੱਕ ਨਾਲੇ, ਸੰਸਾਰ ਤੋਂ ਲੈ ਕੇ ਨਿਰੰਕਾਰ ਦੇ ਘਰ ਤੱਕ ਨਾਲੇ।

*ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ॥੧॥*

*ਗੁਰ ਕਾ ਬਚਨੁ ਬਸੈ ਜੀਅ ਨਾਲੇ॥*

*ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥੧॥ਰਹਾਉ॥*

(ਅੰਗ ੬੭੯)

ਧੰਨ ਗੁਰੂ ਗੋਬਿੰਦ ਸਿੰਘ ਜੀ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਸ਼ਬਦ ਦੀ ਸ਼ਰਨ ਵਿਚ ਰੱਖ ਕੇ ਗਏ। ਧੰਨ ਗੁਰੂ ਅਰਜਨ ਸਾਹਿਬ ਜੀ ਦੀ ਹਿਆਤੀ ਵਿਚ ਹੁਕਮਨਾਮਾ ਆਇਆ ਸੀ–

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*

(ਅੰਗ ੭੮੩)

ਜਿਸ ਦਿਨ ਦੱਖਣ ਨੂੰ ਤੁਰਨਾ ਹੈ, ਉਸ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਮੁਕੰਮਲਤਾ ਕੀਤੀ ਦਮਦਮਾ ਸਾਹਿਬ ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਹਿਆਤੀ ਵਿਚ

ਗੁਰੂ ਗ੍ਰੰਥ ਸਾਹਿਬ ਜੀ ਦੀ ਮੁਕੰਮਲਤਾ ਤੋਂ ਬਾਅਦ ਹੁਕਮ ਸੀ-

ਟੋਡੀ ਮਹਲਾ ੫ ॥

*ਸਤਿਗੁਰ ਆਇਓ ਸਰਣਿ ਤੁਹਾਰੀ॥*
*ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥*

(ਅੰਗ ੭੧੩)

ਹਜ਼ੂਰ ਨੇ ਮੱਥਾ ਟੇਕਿਆ, ਗੁਰੂ ਗ੍ਰੰਥ ਸਾਹਿਬ ਦੇ ਲੱੜ ਲਾਇਆ ਤੇ ਮਨ ਵਿਚ ਸੀ ਸੱਚੇ ਪਾਤਿਸ਼ਾਹ ! ਹੁਣ ਅੰਗ ਸੰਗ ਹੋਵੋ, ਅਸੀਂ ਗੱਲਾਂ ਕਰਦੇ ਹਾਂ, ਦੁੱਖ ਸੁੱਖ ਸਾਂਝਾ ਕਰਦੇ ਹਾਂ, ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, ਜਿਨ੍ਹਾਂ ਦੇ ਲੜ ਲਾਇਆ ਹੈ, ਅਸੀਂ ਇਹਨਾਂ ਤੋਂ ਪੁੱਛਦੇ ਹਾਂ। ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਆਇਆ ਸੀ-

ਮਾਰੂ ਮਹਲਾ ੫ ॥

*ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥*
*ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥ ੧ ॥*
*ਅਬ ਮੋਹਿ ਜੀਵਨ ਪਦਵੀ ਪਾਈ॥*
*ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥ ੧ ॥ ਰਹਾਉ॥*

(ਅੰਗ ੧੦੦੦)

ਗੁਰੂ ਹਮੇਸ਼ਾ ਸਾਡੇ ਅੰਗ ਸੰਗ ਹਨ। ਗੁਰੂ ਦੇ ਸ਼ਬਦ ਨੂੰ ਕਮਾਈਏ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਉਸਤਤਿ ਮਨ ਮਹਿ ਕਰਿ ਨਿਰੰਕਾਰ

ਪਰਮ ਸਨਮਾਨ ਯੋਗ ਚਵਰ ਛੱਤਰ ਦੇ ਮਾਲਕ ਜੁੱਗੋ ਜੁੱਗ ਅਟੱਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕੀ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਹੇ ਮਨੁੱਖ ! ਜੇ ਤੂੰ ਆਪਣੀ ਜ਼ਿੰਦਗੀ ਦੀ ਮੰਜ਼ਿਲ ਨੂੰ ਸਰ ਕਰਨਾ ਚਾਹੁੰਦਾ ਹੈਂ ਤਾਂ ਫਿਰ ਉਸ ਪਰਮ ਪਿਤਾ ਪ੍ਰਮੇਸ਼ਵਰ ਦੀ ਉਸਤਤ ਕਰ। ਜਿੰਨੀ ਤੂੰ ਪ੍ਰਮਾਤਮਾ ਦੀ ਆਪਣੇ ਧੁਰ ਅੰਤਰ ਆਤਮੇ ਤੋਂ ਉਸਤਤ ਕਰੇਂਗਾ ਤਾਂ ਉਸਤਤ ਕਰਦਿਆਂ-ਕਰਦਿਆਂ ਇਕ ਦਿਨ ਉਸ ਵਿਚ ਅਭੇਦ ਹੋ ਜਾਏਂਗਾ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਉਸਤਤ ਦੇ ਸਬੰਧ ਵਿਚ ਅਨੇਕਾਂ ਸ਼ਬਦ ਉਚਾਰਨ ਕੀਤੇ ਹਨ। ਸਿੱਖ ਨੂੰ ਇਕ ਗੱਲ ਸਮਝਾਈ ਹੈ ਕਿ ਜਦੋਂ ਤੇਰੀ ਆਪਣੀ ਉਸਤਤ ਹੁੰਦੀ ਹੋਵੇ ਤਾਂ ਗੁਰੂ ਚਰਨਾਂ ਵਿਚ ਅਰਦਾਸ ਕਰ ਕਿ ਉਹ ਤੇਰੀ ਉਸਤਤ ਅੰਦਰ ਦੀ ਹਉਮੈ ਨਾ ਬਣ ਜਾਏ। ਜਦੋਂ ਉਸਤਤ ਕਰਨੀ ਹੈ ਤਾਂ ਗੁਰੂ ਦੀ, ਪ੍ਰਮਾਤਮਾ ਦੀ ਕਰੀਂ ਤੇ ਜੇ ਤੂੰ ਕਿਸੇ ਦੀ ਨਿੰਦਿਆ ਕਰਨ ਤੁਰਿਆ ਹੈਂ ਤਾਂ ਕਿਸੇ ਦੀ ਨਿੰਦਿਆ ਕਰਨ ਦੀ ਥਾਂ ਆਪਣੇ ਅੰਤਰ ਆਤਮੇ ਝਾਤੀ ਮਾਰ। ਹਜ਼ੂਰ ਨੇ ਉਸਤਤ ਅਤੇ ਨਿੰਦਿਆ ਨੂੰ ਤਿਆਗਣ ਲਈ ਵੀ ਕਿਹਾ ਹੈ। ਬਾਣੀ ਵਿਚ ਕਿਹਾ ਗਿਆ ਹੈ-

*ਉਸਤਤਿ ਨਿੰਦਾ ਦੋਊ ਬਿਬਰਜਿਤ*

(ਅੰਗ ੧੧੨੩)

ਇਹ ਵੀ ਸ਼ਬਦ ਕਿਹਾ ਗਿਆ ਹੈ ਕਿ ਉਸਤਤ ਅਤੇ ਨਿੰਦਾ ਨੂੰ ਤੂੰ ਤਿਆਗ ਦੇ। ਗੁਰਮੁਖੋ ! ਆਪਣੀ ਉਸਤਤ ਹੁੰਦੀ ਹੋਵੇ ਤਾਂ ਆਮ ਤੌਰ 'ਤੇ ਇਨਸਾਨ ਅੱਤ ਦਾ ਪ੍ਰਸੰਨ ਹੁੰਦਾ ਹੈ ਅਤੇ ਜਦੋਂ ਆਪਣੀ ਨਿੰਦਿਆ ਹੁੰਦੀ ਹੋਵੇ ਉਦੋਂ ਇਨਸਾਨ ਦੇ ਅੰਦਰ ਮਾਯੂਸੀ ਛਾ ਜਾਂਦੀ ਹੈ। ਹਜ਼ੂਰ ਨੇ ਕਿਹਾ ਕਿ ਜੇ ਤੇਰੀ ਵਾਦੀ ਬਣ ਗਈ ਹੈ ਕਿ ਤੂੰ ਉਸਤਤ ਤੇ ਨਿੰਦਿਆ ਤੋਂ ਬਿਨਾਂ ਰਹਿ ਨਹੀਂ ਸਕਦਾ ਤਾਂ ਫਿਰ-

*ਉਸਤਤਿ ਮਨ ਮਹਿ ਕਰਿ ਨਿਰੰਕਾਰ॥*
*ਕਰਿ ਮਨ ਮੇਰੇ ਸਤਿ ਬਿਉਹਾਰ॥*

(ਅੰਗ ੨੮੧)

ਜੇ ਤੂੰ ਸਿਫ਼ਤ ਕਰਨੀ ਚਾਹੁੰਦਾ ਹੈਂ ਤਾਂ ਸਿਫ਼ਤ ਕਰ ਉਸ ਪਰੀਪੂਰਨ ਪ੍ਰਮਾਤਮਾ ਦੀ, ਸਮਰੱਥ ਗੁਰੂ ਦੀ ਤੇ ਜੇ ਤੇਰੀ ਨਿੰਦਿਆ ਦੀ ਵਾਦੀ ਬਣ ਗਈ ਹੈ ਤਾਂ ਫਿਰ ਇਕ ਗੱਲ ਚੇਤੇ ਰੱਖ ਕਿ-

*ਹਮ ਨਹੀ ਚੰਗੇ ਬੁਰਾ ਨਹੀ ਕੋਇ॥*
*ਪ੍ਰਣਵਤਿ ਨਾਨਕੁ ਤਾਰੇ ਸੋਇ॥*

(ਅੰਗ ੭੨੮)

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸਾਨੂੰ ਸਰਲ ਤਰੀਕਾ ਦੱਸਿਆ ਹੈ ਕਿ ਜੇ ਪ੍ਰਮਾਤਮਾ ਤੱਕ ਪਹੁੰਚਣਾ ਚਾਹੁੰਦਾ ਹੈਂ ਤਾਂ ਉਸ ਪ੍ਰਮਾਤਮਾ ਦੀ ਸਿਫ਼ਤ ਦੇ ਗੀਤ ਗਾ, ਉਸ ਪ੍ਰਮਾਤਮਾ ਦੀ ਉਸਤਤ ਦੇ ਸ਼ਬਦ ਕਹਿ ਤੇ ਉਸ ਪਰੀਪੂਰਨ ਪ੍ਰਮਾਤਮਾ ਦੀ ਜਿੰਨੀ ਸਿਫ਼ਤ ਕਰੇਂਗਾ ਪਿਆਰਿਉ ! ਉਹ ਸਿਫ਼ਤ ਕਰਦਿਆਂ-ਕਰਦਿਆਂ ਇਕ ਦਿਨ ਸਿਫ਼ਤ ਕਰਨ ਵਾਲੇ ਦੇ ਵਿਚ ਤੂੰ ਅਭੇਦ ਹੋ ਜਾਏਂਗਾ।

ਇਕ ਹੈ ਨਾਮ ਤੇ ਦੂਜਾ ਹੈ ਨਾਮੀ। ਇਕ ਹੈ ਹੁਕਮ ਅਤੇ ਦੂਜਾ ਸ਼ਬਦ ਹੈ ਹੁਕਮੀ। ਇਕ ਹੈ ਸਿਫ਼ਤ ਅਤੇ ਦੂਜਾ ਹੈ ਸਿਫ਼ਤ ਦਾ ਦਾਤਾ। ਬਸ ਇਹਨਾਂ ਤਿੰਨ ਸ਼ਬਦਾਂ ਨੂੰ ਸਮਝੀਏ। ਜੇ ਅਸੀਂ ਨਾਮ ਨਾਲ ਜੁੜਾਂਗੇ ਤਾਂ ਇਕ ਦਿਨ ਨਾਮੀ ਵਿਚ ਅਭੇਦ ਹੋ ਜਾਵਾਂਗੇ। ਨਾਮ ਹੀ ਸਾਨੂੰ ਨਾਮੀ ਵਿਚ ਅਭੇਦ ਕਰੇਗਾ। ਗੁਰਮੁਖੋ ! ਹੁਕਮ ਮੰਨਾਂਗੇ ਤਾਂ ਜਿਸ ਦਾ ਹੁਕਮ ਚੱਲਦਾ ਹੈ, ਉਸ ਦੇ ਵਿਚ ਅਭੇਦ ਹੋਵਾਂਗੇ। ਜੇਕਰ ਅਸੀਂ ਸਿਫ਼ਤ ਕਰਾਂਗੇ ਤਾਂ ਜਿਸ ਦੀ ਸਿਫ਼ਤ ਕੀਤੀ ਜਾ ਰਹੀ ਹੈ, ਇਕ ਦਿਨ ਇਹ ਸਿਫ਼ਤ ਸਾਨੂੰ ਉਸ ਸਿਫ਼ਤ ਦੇ ਦਾਤੇ ਵਿਚ ਅਭੇਦ ਕਰ ਦੇਵੇਗੀ।

ਸਤਿਗੁਰੂ ਨੇ ਫ਼ੁਰਮਾਇਆ ਹੈ ਕਿ ਨਾਮ ਹੀ ਤੇਰੀ ਜ਼ਿੰਦਗੀ ਦਾ ਆਧਾਰ ਹੈ। ਨਾਮ ਹੀ ਤੇਰਾ ਜੀਵਨ ਹੈ ਤੇ ਜੇਕਰ ਤੂੰ ਨਾਮ ਨਾਲ ਜੁੜ ਜਾਏਂਗਾ ਤਾਂ ਨਾਮ ਤੇਰੇ ਉੱਪਰ ਬਿਅੰਤ ਕ੍ਰਿਪਾ ਕਰੇਗਾ। ਹਰ ਚੀਜ਼ ਦਾ ਨਾਮ ਹੈ ਤੇ ਜਿਸ ਚੀਜ਼ ਦਾ ਨਾਮ ਹੈ, ਉਹ ਨਾਮ ਸਾਨੂੰ ਉਸ ਵਸਤੂ ਵੱਲ ਪ੍ਰੇਰ ਲਿਜਾਂਦਾ ਹੈ। ਉਦਾਹਰਨ ਦੇ ਤੌਰ 'ਤੇ ਘਰ ਸੰਤਾਨ ਜਨਮ ਲੈਂਦੀ ਹੈ। ਭਾਵੇਂ ਉਹ ਪੁੱਤਰ ਜਾਂ ਧੀ ਦੇ ਰੂਪ ਵਿਚ ਹੈ। ਪ੍ਰਮਾਤਮਾ ਨੇ ਤਾਂ ਇਕ ਮਰਦ ਜਾਂ ਇਸਤਰੀ ਦਾ ਜਾਮਾ ਦਿੱਤਾ ਹੈ, ਬਾਕੀ ਨਾਮ ਦਿੱਤਾ ਹੈ ਸਾਡੇ ਸਮਾਜ ਨੇ, ਸਾਡੇ ਧਰਮ ਨੇ, ਸਾਡੇ ਪਰਿਵਾਰ ਨੇ। ਜੋ ਕੁਝ ਅਸੀਂ ਨਾਮ ਉਸ ਬੱਚੇ ਅਤੇ ਬੱਚੀ ਦਾ ਰੱਖ ਦਿੱਤਾ, ਜਿੰਨੀ ਦੇਰ ਤੱਕ ਉਹ ਬੱਚਾ ਜੀਉਂਦਾ ਹੈ, ਜਦੋਂ ਉਸਦੇ ਨਾਮ ਨਾਲ ਉਸਨੂੰ ਪੁਕਾਰਿਆ ਜਾਂਦਾ ਹੈ ਤਾਂ ਕੁਦਰਤੀ ਤੌਰ 'ਤੇ ਜਿਹੜਾ ਆਵਾਜ਼ ਮਾਰਦਾ ਹੈ ਤੇ ਜਿਸ ਦੇ ਨਾਮ ਨੂੰ ਪੁਕਾਰਿਆ ਜਾਂਦਾ ਹੈ, ਉਹ ਸੁਣਦਿਆਂ ਸਾਰ ਉਸ

ਆਵਾਜ਼ ਨੂੰ ਜੋ ਪੁਕਾਰ ਰਿਹਾ ਹੈ, ਉਸ ਦੇ ਕੋਲ ਪਹੁੰਚ ਜਾਏਗਾ। ਕੇਵਲ ਮਨੁੱਖ ਹੀ ਨਹੀਂ, ਇਥੋਂ ਤੱਕ ਕਿ ਇਕ ਪੰਛੀ ਕੋਈ ਘਰ ਵਿਚ ਰੱਖਦਾ ਹੈ ਤੇ ਜੇ ਪੰਛੀ ਨੂੰ ਵੀ ਕੋਈ ਨਾਮ ਦਿੱਤਾ ਜਾਏ ਅਤੇ ਉਹ ਪਿੰਜਰੇ ਵਿਚ ਹੈ ਤਾਂ ਉਸਨੂੰ ਭਾਵੇਂ ਚੂਰੀ ਕੁੱਟ ਕੇ ਪਾਉ, ਪਰ ਜਦੋਂ ਵੀ ਪੰਛੀ ਦਾ ਨਾਮ ਅਸੀਂ ਆਪਣੀ ਜ਼ਬਾਨ ਤੋਂ ਪੁਕਾਰਾਂਗੇ ਤੇ ਉਹ ਦੋ ਖੰਭਾਂ ਵਾਲਾ ਪੰਛੀ ਆਵਾਜ਼ ਸੁਣ ਕੇ ਇਕੋ ਦੱਮ ਆਵਾਜ਼ ਵਾਲੇ ਪਾਸੇ ਨੂੰ ਦੌੜਿਆ ਆਵੇਗਾ।

ਅਸੀਂ ਆਪਣੇ ਘਰਾਂ ਦੇ ਵਿਚ ਪਾਲਤੂ ਜਾਨਵਰ ਰੱਖਦੇ ਹਾਂ। ਇਕ ਕੁੱਤਾ ਹੈ, ਹਾਲਾਂਕਿ ਉਸ ਕੁੱਤੇ ਨੂੰ ਕੋਈ ਪਤਾ ਨਹੀਂ ਕਿ ਮਨੁੱਖ ਨੇ ਮੇਰਾ ਨਾਮ ਸਰਬ ਵਿਆਪੀ ਕੁੱਤਾ ਰੱਖਿਆ ਹੈ। ਭਾਵੇਂ ਉਸ ਦੇ ਹਰ ਭਾਸ਼ਾ ਵਿਚ ਵੱਖਰੇ-ਵੱਖਰੇ ਨਾਮ ਹਨ। ਅਸੀਂ ਉਸਨੂੰ ਫ਼ਾਰਸੀ ਵਿਚ ਸੱਗ ਕਹਿੰਦੇ ਹਾਂ। ਅੰਗ੍ਰੇਜ਼ੀ ਵਿਚ ਲੋਕ Dog ਸ਼ਬਦ ਵਰਤਦੇ ਹਨ। ਪੰਜਾਬੀ ਵਿਚ ਅਸੀਂ ਸ਼ਬਦ ਕੁੱਤਾ ਵੀ ਵਰਤਦੇ ਹਾਂ। ਆਮ ਤੌਰ 'ਤੇ ਕੂਕਰ ਸ਼ਬਦ ਵੀ ਵਰਤਿਆ ਜਾਂਦਾ ਹੈ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਉਸ ਦੇ ਲਈ ਸ਼ਬਦ ਸੁਆਨ ਵੀ ਵਰਤਿਆ ਗਿਆ ਹੈ। ਪਰ ਇਕ ਨਾਮ ਅਸੀਂ ਆਪਣੇ ਪਰਿਵਾਰ ਵੱਲੋਂ ਦਿੰਦੇ ਹਾਂ। ਇਥੋਂ ਤੱਕ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਬੀਰ ਸਾਹਿਬ ਨੇ ਜਦੋਂ ਆਪਣੇ ਆਪ ਨੂੰ ਪ੍ਰਮਾਤਮਾ ਦੇ ਦਰ ਦਾ ਕੂਕਰ ਕਿਹਾ ਹੈ ਤਾਂ ਉਹਨਾਂ ਨੇ ਆਪਣੀ ਰਚਨਾ ਵਿਚ ਦੋ ਵਾਰੀ ਇਹ ਸ਼ਬਦ ਵਰਤਿਆ ਹੈ-

*ਹਮ ਕੂਕਰ ਤੇਰੇ ਦਰਬਾਰਿ॥*
*ਭਉਕਹਿ ਆਗੈ ਬਦਨੁ ਪਸਾਰਿ॥*

(ਅੰਗ ੯੬੯)

ਮੈਂ ਤੇਰੇ ਦਰ ਦਾ ਕੂਕਰ ਹਾਂ। ਫਿਰ ਉਹਨਾਂ ਅਗਲਾ ਜਿਹੜਾ ਨਾਮ ਆਪਣੇ ਆਪ ਨੂੰ ਦਿੱਤਾ ਉਹ ਨਾਮ ਹੈ ਪ੍ਰਮਾਤਮਾ ! ਮੈਂ ਤੇਰੇ ਦਰ ਦਾ ਕੁੱਤਾ ਹਾਂ ਪਰ ਮੈਂ ਆਪਣਾ ਨਾਮ ਮੋਤੀ ਰੱਖ ਲਿਆ ਹੈ।

*ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥*

(ਅੰਗ ੧੩੬੮)

ਹਾਂ ਮੈਂ ਕੂਕਰ, ਪਰ ਮੈਂ ਆਪਣਾ ਨਾਮ ਮੋਤੀ ਰੱਖ ਲਿਆ ਹੈ ਤੇ ਨਾਲ ਸ਼ਬਦ ਕਿਹਾ ਕਿ ਮਾਲਕ ! ਜੇ ਤੂੰ ਮੇਰਾ ਨਾਮ ਲੈ ਕੇ ਆਵਾਜ਼ ਮਾਰੇਂ ਤਾਂ ਮੈਂ ਤੇਰੇ ਚਰਨਾਂ ਵਿਚ ਆਵਾਂਗਾ, ਨਹੀਂ ਤਾਂ ਤੇਰੇ ਹੁਕਮ ਦੀ ਜ਼ੰਜੀਰ ਮੇਰੇ ਗਲੇ ਵਿਚ ਹੈ। ਜਿੱਥੇ ਖਿੱਚ ਕੇ ਲਿਜਾਉਗੇ, ਮੈਂ ਉਸ ਪਾਸੇ ਤੁਰ ਪਵਾਂਗਾ।

*ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥*
*ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥*

(ਅੰਗ ੧੩੬੮)

ਜਿੱਧਰ ਤੂੰ ਖਿੱਚੇਂ। ਜੇ ਇਹ ਸਾਰੀਆਂ ਚੀਜ਼ਾਂ ਜੋ ਨਾਮ ਸੁਣ ਕੇ ਦੌੜੀਆਂ ਆਉਂਦੀਆਂ ਹਨ, ਤਾਂ ਜਿਸ ਪਰੀਪੂਰਨ ਪ੍ਰਮਾਤਮਾ ਨੂੰ ਅਸੀਂ ਉਸ ਦਾ ਨਾਮ ਜੋ ਗੁਰਮਤਿ ਨਾਮ ਸਾਨੂੰ ਗੁਰੂ ਨੇ ਦਿੱਤਾ ਹੈ, ਉਸ ਨਾਮ ਕਰਕੇ ਪੁਕਾਰਾਂਗੇ ਤਾਂ ਪ੍ਰਮਾਤਮਾ ਉਸ ਨਾਮ ਨੂੰ, ਉਸ ਸਿਫ਼ਤ ਨੂੰ, ਉਸ ਉਸਤਤ ਨੂੰ ਸੁਣ ਕੇ ਜਿਹੜਾ ਪੁਕਾਰਦਾ ਪਿਆ ਹੈ, ਉਥੇ ਕਿਉਂ ਨਹੀਂ ਹਾਜ਼ਿਰ ਹੋਵੇਗਾ। ਜੇਕਰ ਤੇਰੇ ਕੋਲ ਨਾਮ ਹੈ ਤਾਂ ਨਾਮ ਵਾਲੇ ਨੂੰ ਹੀ ਧਾਮ ਮਿਲੇਗਾ। ਨਾਮ ਤੋਂ ਬਿਨਾਂ ਟਿਕਾਣਾ ਕਿਵੇਂ ਮਿਲ ਜਾਏਗਾ। ਜੇ ਨਾਮ ਹੋਵੇਗਾ ਤਾਂ ਧਾਮ ਜ਼ਰੂਰ ਮਿਲੇਗਾ। ਜਿਸ ਬੰਦੇ ਕੋਲ ਨਾਮ ਨਹੀਂ, ਉਸ ਧਾਮ ਵਿਚ ਕਿਵੇਂ ਪਹੁੰਚੇਗਾ। ਧਾਮ ਦਾ ਅਰਥ ਹੈ ਟਿਕਾਣਾ ਜਾਂ ਘਰ। ਜੇ ਕਿਸੇ ਦੇ ਘਰ ਨੂੰ ਲੱਭਣਾ ਹੋਵੇ ਤਾਂ ਘਰ ਵਾਲੇ ਦਾ ਨਾਮ ਜਾਣਨਾ ਅਤਿ ਲਾਜ਼ਮੀ ਹੈ। ਜੇ ਨਾਮ ਨਹੀਂ ਤਾਂ ਧਾਮ ਨਹੀਂ ਮਿਲਦੇ ਤੇ ਜਿਸ ਕੋਲ ਪ੍ਰਮਾਤਮਾ ਦਾ ਨਾਮ ਨਹੀਂ, ਨਾਮ ਤੋਂ ਬਿਨਾਂ ਪ੍ਰਮਾਤਮਾ ਦਾ ਧਾਮ ਕਿਵੇਂ ਮਿਲ ਜਾਏਗਾ।

ਅਸੀਂ ਗੁਰੂ ਅਰਜਨ ਸਾਹਿਬ ਜੀ ਦੇ ਬਚਨ ਪੜ੍ਹਦੇ ਹਾਂ ਕਿ ਹੇ ਪ੍ਰਭੂ ! ਇਕ ਕ੍ਰਿਪਾਲਤਾ ਕਰੋ ਕਿ ਸਾਨੂੰ ਆਪਣਾ ਨਾਮ ਬਖ਼ਸ਼ ਦਿਉ ਤੇ ਨਾਲ ਸ਼ਬਦ ਕਿਹਾ, ਜੇਕਰ ਆਪ ਜੀ ਆਪਣਾ ਤਰੁੱਠ ਕੇ ਨਾਮ ਬਖ਼ਸ਼ੋ ਤਾਂ ਕ੍ਰਿਪਾ ਕਰੋ ਨਾਮ ਦੇ ਨਾਲ ਹੀ ਆਪਣਾ ਧਾਮ ਵੀ ਬਖ਼ਸ਼ੋ, ਕਿਉਂਕਿ ਧਾਮ ਤੋਂ ਬਿਨਾਂ ਨਾਮ ਨਹੀਂ ਮਿਲਦਾ। ਕਹਿਣ ਲੱਗੇ-

*ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥*

ਕ੍ਰਿਪਾ ਕਰਕੇ ਆਪਣਾ ਨਾਮ ਦੇ ਦਿਉ।

*ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥ ੧ ॥*

(ਅੰਗ ੧੩੩)

ਉਸ ਨਾਲ ਮੇਲ ਦਿਉ ਜਿਸ ਦਾ ਟਿਕਾਣਾ ਸਦੀਵ ਕਾਲ ਲਈ ਰਹਿਣ ਵਾਲਾ ਹੈ। ਸਾਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵੱਲ ਧੰਨ ਗੁਰੂ ਗੋਬਿੰਦ ਸਿੰਘ ਜੀ ਸਾਨੂੰ ਲਾ ਕੇ ਗਏ ਹਨ। ਹਰ ਇਕ ਸ਼ਬਦ ਵਿਚ, ਹਰ ਇਕ ਅੰਗ 'ਤੇ ਹਜ਼ੂਰ ਨੇ ਪਰੀਪੂਰਨ ਪ੍ਰਮਾਤਮਾ ਦਾ ਨਾਮ ਜੱਪਣ ਲਈ, ਸਿਫ਼ਤ-ਸਾਲਾਹ ਕਰਨ ਲਈ, ਉਸਤਤ ਕਰਨ ਲਈ ਸਾਨੂੰ ਪ੍ਰੇਰਿਆ ਤੇ ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਜਿਸਨੇ ਵੀ ਕੀਤੀ, ਇਹ ਨਾਮ ਕਿੰਨੀ ਕੁ ਕ੍ਰਿਪਾ ਕਰਦਾ ਹੈ ? ਦੇਖੋ, ਪੰਜ ਪਿਆਰੇ ਅੰਮ੍ਰਿਤ ਦੀ ਦਾਤ ਦਿੰਦੇ ਹਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ। ਉਹ ਸਾਨੂੰ ਗੁਰ ਮੰਤਰ ਦ੍ਰਿੜ ਕਰਾਉਂਦੇ ਹਨ। ਉਹ ਸਾਨੂੰ ਮੂਲ ਮੰਤਰ ਦੀ ਦਾਤ ਹਜ਼ੂਰ ਦੇ ਸ਼ਬਦ ਦੀ ਰੌਸ਼ਨੀ ਵਿਚ ਦਿੰਦੇ ਹਨ, ਪਰ ਜਦੋਂ ਅਸੀਂ ਗੁਰਦੇਵ ਜੀ ਦੇ ਨਾਮ ਨੂੰ ਆਪਣੀ ਰਸਨਾ ਤੋਂ ਜਪਾਂਗੇ, ਤਾਂ ਹੁਣ ਇਹ ਕੇਵਲ ਅੱਖਰ ਕਹਿਣ ਮਾਤਰ ਨਹੀਂ ਕਿ ਅਸੀਂ ਸ਼ਬਦ ਕਹਿ ਦਿੱਤਾ ਵਾਹਿਗੁਰੂ। ਹੁਣ ਵਾਹਿਗੁਰੂ ਸ਼ਬਦ ਭਾਵੇਂ ਅਨੇਕਾਂ ਸੱਜਣਾਂ ਨੇ ਆਪਣੇ ਆਪਣੇ ਢੰਗ ਨਾਲ ਉਚਾਰਨ ਕੀਤੇ। ਵਾਹਿ ਦਾ ਅਰਥ ਅਸਚਰਜ ਤੇ ਗੁਰੂ ਜਿਹੜਾ ਸ਼ਬਦ ਹੈ ਇਹ ਦੋ ਅੱਖਰ ਨਾਲ ਬਣਿਆ। ਗੁ ਅਤੇ ਰੂ। ਗੁ ਦਾ ਅਰਥ ਹੈ ਹਨੇਰਾ ਅਤੇ ਰੂ ਦਾ ਅਰਥ

ਹੈ ਚਾਨਣ। ਵਾਹਿ ਦਾ ਅਰਥ ਅਸਚਰਜ ਹੈ। ਇਹ ਸਾਡੇ ਅੰਦਰ ਦੇ ਹਨੇਰੇ ਨੂੰ ਖ਼ਤਮ ਕਰਕੇ ਸਾਡੇ ਅੰਤਰ ਆਤਮੇ ਗਿਆਨ ਦਾ ਪ੍ਰਕਾਸ਼ ਕਰਦੇ ਹਨ। ਹੁਣ ਜਦੋਂ ਇਸ ਸ਼ਬਦ ਨੂੰ ਕੋਈ ਜੱਪੇਗਾ ਤੇ ਭਾਈ ਸਾਹਿਬ ਨੇ ਸ਼ਬਦ ਵੀ ਕਹੇ ਤੇ ਕਹਿਣ ਲੱਗੇ-

*ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।*

(ਵਾਰ ੧੩, ਪਉੜੀ ੨)

ਜੇ ਕਰਤਾਰਪੁਰ ਦੀ ਗੱਲ ਕੀਤੀ ਤਾਂ ਕਹਿਣ ਲੱਗੇ-

*ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।*

ਤੇ ਭਾਈ ਸਾਹਿਬ ਕਹਿੰਦੇ ਹਨ-

*ਵਾਹਿਗੁਰੂ ਗੁਰ ਸਬਦੁ ਸੁਣਾਇਆ।*

(ਵਾਰ ੨੪, ਪਉੜੀ ੧)

ਸਤਿਗੁਰੂ ਨੇ ਵਾਹਿਗੁਰੂ ਗੁਰ ਸ਼ਬਦ ਦੀ ਦਾਤ ਦਿੱਤੀ ਤੇ ਗੱਲ ਉਹ ਕਰਤਾਰਪੁਰ ਦੀ ਕਰਦੇ ਹਨ। ਜਦੋਂ ਅਸੀਂ ਇਸ ਅੱਖਰੀ ਨਾਮ ਨੂੰ ਜੱਪਾਂਗੇ ਤਾਂ ਇਹ ਠੀਕ ਹੈ ਕਿ ਅੱਖਰ ਚਾਰ ਹਨ, ਪਰ ਯਾਦ ਰੱਖਿਉ, ਅੱਖਰੀ ਨਾਮ ਨੂੰ ਜੱਪਦਿਆਂ-ਜੱਪਦਿਆਂ ਉਹ ਸਾਨੂੰ ਉਸ ਤੱਕ ਲੈ ਜਾਏਗਾ ਜਿਸਨੂੰ ਅੱਖਰਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਬਾਬਾ ਜੀ ਦੇ ਸ਼ਬਦ ਅਸੀਂ ਪੜ੍ਹਦੇ ਹਾਂ-

*ਅਖਰੀ ਨਾਮੁ ਅਖਰੀ ਸਾਲਾਹ॥*
*ਅਖਰੀ ਗਿਆਨੁ ਗੀਤ ਗੁਣ ਗਾਹ॥*
*ਅਖਰੀ ਲਿਖਣੁ ਬੋਲਣੁ ਬਾਣਿ॥*
*ਅਖਰਾ ਸਿਰਿ ਸੰਜੋਗੁ ਵਖਾਣਿ॥*
*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥*
*ਜਿਵ ਫੁਰਮਾਏ ਤਿਵ ਤਿਵ ਪਾਹਿ॥*

(ਜਪੁ ਜੀ ਸਾਹਿਬ)

ਅੱਖਰਾਂ ਨਾਲ ਜੱਪ ਕੇ ਅਸੀਂ ਉਸ ਤੱਕ ਪਹੁੰਚਾਂਗੇ ਪਰ ਜੇ ਕਹੀਏ ਕਿ ਅੱਖਰਾਂ ਵਿਚ ਉਸ ਨੂੰ ਮੁਕੰਮਲ ਬਿਆਨ ਕਰ ਸਕੀਏ ਤਾਂ ਅੱਖਰਾਂ ਦੇ ਰਾਹੀਂ ਉਸ ਨੂੰ ਪੂਰਨ ਤੌਰ 'ਤੇ ਬਿਆਨ ਨਹੀਂ ਕਰ ਸਕਦੇ। ਜਿੰਨੀ ਕੋਈ ਵਡਿਆਈ ਕਰੇਗਾ, ਵਡਿਆਈ ਕਰਕੇ ਜੇ ਵੱਡੇ ਤੱਕ ਪਹੁੰਚੇਗਾ, ਸਿਫ਼ਤ ਕਰੇਗਾ ਤਾਂ ਸਿਫ਼ਤ ਦੇ ਦਾਤੇ ਤੱਕ ਪਹੁੰਚੇਗਾ। ਨਾਮ ਜੱਪੇਗਾ ਤਾਂ ਨਾਮੀ ਵਿਚ ਅਭੇਦ ਹੋਵੇਗਾ।

ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਨੇ ਪ੍ਰਮਾਤਮਾ ਦੇ ਘਰੋਂ ਸਾਨੂੰ ਲਿਆ ਕੇ ਕੀ

ਦਿੱਤਾ ? ਦੇਖੋ, ਜਿਸ ਬਾਣੀ ਨੂੰ ਅਸੀਂ ਮੰਨਦੇ ਹਾਂ, ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਮਾਝ ਕੀ ਵਾਰ ਦੀ ਅਖ਼ੀਰਲੀ ਪਉੜੀ ਪੜ੍ਹੋ *ਉਸਤਤਿ ਕਰਿ ਕਰਿ ਜੀਵਾ* ਦੇ ਸਬੰਧ ਵਿਚ। ਹਜ਼ੂਰ ਨੇ ਬਾਣੀ ਵਿਚ ਫ਼ੁਰਮਾਇਆ ਹੈ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ। ਆਖ਼ਰੀ ਪਉੜੀ ਹੈ ਮਾਝ ਕੀ ਵਾਰ ਦੀ। ਹਜ਼ੂਰ ਬਖ਼ਸ਼ਿਸ਼ ਕਰਦੇ ਹਨ ਕਿ ਮੈਨੂੰ ਢਾਡੀ ਨੂੰ, ਸਿਫ਼ਤ ਕਰਨ ਵਾਲੇ ਨੂੰ ਪ੍ਰਮਾਤਮਾ ਨੇ ਆਪਣੇ ਦਰਬਾਰ ਵਿਚ ਸੱਦਿਆ। ਢਾਡੀ ਦਾ ਅਰਥ ਵੀ ਇਹੀ ਹੈ ਕਿ ਜਿਹੜਾ ਉਸਤਤ ਕਰਦਾ ਹੈ, ਸਿਫ਼ਤ ਕਰਦਾ ਹੈ, ਉਸ ਪ੍ਰਮਾਤਮਾ ਦੇ ਗੁਣ ਗਾਉਂਦਾ ਹੈ। ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਨੇ ਫ਼ੁਰਮਾਇਆ ਹੈ ਕਿ ਮੈਨੂੰ ਢਾਡੀ ਨੂੰ ਪ੍ਰਮਾਤਮਾ ਨੇ ਆਪਣੇ ਦਰਬਾਰ ਵਿਚ ਬੁਲਾਇਆ ਤੇ ਨਾਲ ਸ਼ਬਦ ਕਹੇ ਕਿ ਢਾਡੀ ਨੂੰ ਪ੍ਰਮਾਤਮਾ ਨੇ ਬਸਤਰ ਦਿੱਤੇ। ਕਿਉਂਕਿ ਪੁਰਾਤਨ ਸਮੇਂ ਜਦੋਂ ਕੋਈ ਆਪਣੇ ਜਜਮਾਨ ਦੀ ਉਸਤਤ ਕਰਦਾ ਸੀ ਤਾਂ ਤਕਰੀਬਨ ਜਜਮਾਨ ਉਸਨੂੰ ਦੋ ਵਸਤੂਆਂ ਦਿੰਦਾ ਸੀ। ਇਕ ਉਸਨੂੰ ਤਨ ਢੱਕਣ ਲਈ ਕੱਪੜੇ ਦੇਣੇ ਤੇ ਜਾਂ ਫਿਰ ਜਜਮਾਨ ਨੇ ਆਪਣੇ ਢਾਡੀ ਨੂੰ, ਸਿਫ਼ਤ ਕਰਨ ਵਾਲੇ ਨੂੰ ਛੱਕਣ ਲਈ ਭੋਜਨ ਦੇਣਾ। ਕਹਿੰਦੇ ਹਨ, ਮੇਰੇ ਪ੍ਰਮਾਤਮਾ ਜਜਮਾਨ ਨੇ ਆਪਣੇ ਘਰ ਦੇ ਵਿਚ ਮੈਨੂੰ ਢਾਡੀ ਨੂੰ ਬੁਲਾਇਆ ਤੇ ਕਹਿਣ ਲੱਗੇ, ਇਕ ਤਾਂ ਉਹਨਾਂ ਬਸਤਰ ਦਿੱਤਾ ਤੇ ਦੂਜਾ ਮੇਰੇ ਜਜਮਾਨ ਕਰਤੇ ਨੇ ਭੋਜਨ ਦਿੱਤਾ। ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ! ਬਸਤਰ ਕਿਹੜੇ ਤੇ ਭੋਜਨ ਕਿਹੜੇ ? ਦੇਖੋ ਇਥੇ ਦੋ ਸ਼ਬਦ ਕਹੇ। ਕਹਿਣ ਲੱਗੇ ਪ੍ਰਮਾਤਮਾ ਨੇ ਮੈਨੂੰ ਬਸਤਰ ਦਿੱਤਾ ਆਪਣੀ ਸਿਫ਼ਤ-ਸਾਲਾਹ ਦਾ ਕੱਪੜਾ। ਉਸ ਦੀ ਪੱਤ ਪ੍ਰਮਾਤਮਾ ਨੇ ਢੱਕ ਦਿੱਤੀ। ਭੋਜਨ ਦਿੱਤਾ ਮੈਨੂੰ ਨਾਮ ਦਾ ਤੇ ਕਹਿਣ ਲੱਗੇ ਆਪ ਭੋਜਨ ਛੱਕੋ, ਦੁਨੀਆਂ ਤਾਈਂ ਛਕਾਉ ਤੇ ਨਾਮ ਦਾ ਸ਼ਬਦ ਦੇ ਕੇ ਕਿਹਾ ਕਿ ਲਉ ਇਸ ਨਾਮ ਦੇ ਡੰਕੇ ਦੀ ਚੋਟ 'ਤੇ ਜਾ ਕੇ ਇਸ ਨਾਮ ਦਾ ਥਾਂ-ਥਾਂ 'ਤੇ ਪ੍ਰਚਾਰ ਕਰੋ। ਉਹ ਪਵਿੱਤਰ ਪਉੜੀ ਜੋ ਹਜ਼ੂਰ ਨੇ ਉਚਾਰਨ ਕੀਤੀ ਹੈ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ-

*ਹਉ ਢਾਢੀ ਵੇਕਾਰੁ ਕਾਰੈ ਲਾਇਆ॥*

(ਅੰਗ ੧੫੦)

ਗੁਰਮੁਖੋ ! ਜਿਹੜਾ ਪ੍ਰਮਾਤਮਾ ਦੀ ਸਿਫ਼ਤ ਕਰੇ, ਸੱਚ ਜਾਣੋ, ਉਹ ਸਹੀ ਅਰਥਾਂ ਵਿਚ ਢਾਡੀ ਹੈ। ਹਜ਼ੂਰ ਨੇ ਤਾਂ ਇਥੋਂ ਤੱਕ ਕਿਹਾ ਕਿ ਮੈਂ ਕੇਵਲ ਢਾਡੀ ਨਹੀਂ ਹਾਂ। ਪ੍ਰਮਾਤਮਾ ! ਜਿਹੜੇ ਤੇਰੇ ਢਾਡੀ ਬਣ ਕੇ ਤੇਰੀਆਂ ਸਿਫ਼ਤਾਂ ਕਰਦੇ ਹਨ, ਕ੍ਰਿਪਾ ਕਰ ਮੈਨੂੰ ਆਪਣੇ ਢਾਡੀਆਂ ਦੇ ਚਰਨਾਂ ਦੀ ਖ਼ਾਕ ਬਖ਼ਸ਼ ਦੇ।

*ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥*

ਤੇ ਕੀ ਮੰਗਿਆ,

*ਤਿਨ੍ ਮੰਗਾ ਜਿ ਤੁਝੈ ਧਿਆਇਦੇ॥*

(ਅੰਗ ੪੬੮)

ਜਿਹੜੇ ਤੁਹਾਨੂੰ ਧਿਆਉਂਦੇ ਹਨ। ਮੈਂ ਇਕ ਛੋਟੀ ਜਿਹੀ ਉਦਾਹਰਨ ਦੇਣੀ ਹੈ। ਸਾਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਉਸ ਪਰੀਪੂਰਨ ਪ੍ਰਮਾਤਮਾ ਦੀ ਉਸਤਤ ਹੈ ਤੇ ਮੇਰੇ ਹਜ਼ੂਰ ਨੇ ਢਾਡੀ ਬਣ ਕੇ, ਕੀਰਤਨੀਆ ਬਣ ਕੇ ਤਬਲਬਾਜ਼ ਆਪਣੇ ਆਪ ਨੂੰ ਕਿਹਾ। ਸੱਚ ਜਾਣੀ, ਮੈਂ ਤੇਰੇ ਦਰ ਦਾ, ਤੇਰੀਆਂ ਸਿਫ਼ਤਾਂ ਕਰਨ ਵਾਲਾ ਭਿਖਾਰੀ ਹਾਂ। ਕਿੰਨੀ ਕੁ ਉੱਚੀ ਥਾਂ ਦਿੱਤੀ ਗਈ। ਹਜ਼ੂਰ ਦੇ ਨਾਲ ਸਿਫ਼ਤ ਕਰਨ ਵਾਲਾ ਇਕ ਹੋਰ ਸੱਜਣ ਹੈ, ਜਿਸਨੂੰ ਅਸੀਂ ਭਾਈ ਸਾਹਿਬ ਭਾਈ ਮਰਦਾਨਾ ਜੀ ਕਹਿੰਦੇ ਹਾਂ। ਹਜ਼ੂਰ ਨੇ ਕ੍ਰਿਪਾ ਕੀਤੀ ਭਾਈ ਮਰਦਾਨਾ ਸਾਹਿਬ ਜੀ ਉੱਤੇ। ਉਸਨੇ ਮੇਰੇ ਸਤਿਗੁਰੂ ਦੇ ਦਰ ਦਾ ਢਾਡੀ ਬਣ ਕੇ ਹਜ਼ੂਰ ਦੇ ਨਾਲ 50 ਸਾਲ ਤਕਰੀਬਨ ਕੀਰਤਨ ਵਿਚ ਸਾਥ ਦਿੱਤਾ। ਬਸ ਹਨੇਰਾ ਹੋਵੇ, ਸਵੇਰਾ ਹੋਵੇ, ਦਿਨ ਹੋਵੇ, ਰਾਤ ਹੋਵੇ, ਇਕੋ ਆਵਾਜ਼ ਦੇਣੀ-

ਮਰਦਾਨਿਆ ! ਤਾਰ ਛੇੜ, ਸਿਫ਼ਤ ਕਰੀਏ ਖ਼ੁਦਾ ਦੇ ਦੀਦਾਰ ਦੀ। ਆਮ ਤੌਰ 'ਤੇ ਅਸੀਂ ਸ਼ਬਦ ਕਹਿੰਦੇ ਹਾਂ ਕਿ ਮਰਦਾਨਿਆ, ਰਬਾਬ ਵਜਾ ਬਾਣੀ ਆਈ ਹੈ। ਰਬਾਬ ਦੀ ਤਾਰ ਨਾਲ ਮੇਰੇ ਬਾਬੇ ਨੇ ਪ੍ਰਮਾਤਮਾ ਦੀ ਉਸਤਤ ਕੀਤੀ। ਜਿਨ੍ਹਾਂ ਨੇ ਉਹ ਉਸਤਤ ਦੇ ਸ਼ਬਦ ਸੁਣੇ, ਸੱਚ ਜਾਣੋ, ਉਹ ਸੁਣਨ ਵਾਲਿਆਂ ਦਾ ਵੀ ਗੁਰੂ ਨੇ ਪਾਰ ਉਤਾਰਾ ਕਰ ਦਿੱਤਾ। ਇਕ ਸਿੱਖ ਵਿਦਵਾਨ ਨੇ ਉਸ ਕੀਰਤਨ ਦੀ ਸਿਫ਼ਤ ਕਰਦਿਆਂ, ਉਸ ਰਬਾਬ ਦੀ ਸਿਫ਼ਤ ਕਰਦਿਆਂ ਚਾਰ ਕੁ ਸਤਰਾਂ ਕਵਿਤਾ ਦੀਆਂ ਲਿਖੀਆਂ। ਉਹ ਲਿਖਦਾ ਹੈ ਕਿ ਭਾਈ ਫਿਰੰਦੇ ਕੋਲੋਂ ਰਬਾਬ ਮੰਗਾਈ ਤੇ ਭਾਈ ਮਰਦਾਨਾ ਜੀ ਲੈਣ ਗਏ। ਆਪ ਹੀ ਸਿਖਾਇਆ, ਉਸਨੂੰ ਆਉਂਦਾ ਨਹੀਂ ਸੀ ਵਜਾਣਾ। ਹਜ਼ੂਰ ਨੇ ਉਸ ਨੂੰ ਕੀਰਤਨ ਦੀ ਦਾਤ ਦਿੱਤੀ। ਦੇਖੋ ਰਾਗ ਗਾਉਣਾ ਕੁਝ ਹੋਰ ਚੀਜ਼ ਹੈ ਤੇ ਪ੍ਰਮਾਤਮਾ ਦੀ ਕੀਰਤੀ ਕਰਨੀ ਕੁਝ ਹੋਰ ਚੀਜ਼ ਹੈ। ਸੁਰਾਂ ਲਾ ਕੇ ਰਾਗਾਂ ਨੂੰ ਗਾਉਣ ਵਾਲੇ ਤਾਂ ਹਜ਼ਾਰਾਂ ਮਿਲ ਜਾਣਗੇ, ਪਰ ਸੁਰਾਂ ਵਿਚ, ਰਾਗ ਵਿਚ ਸ਼ਬਦ ਮਿਲਾ ਕੇ ਗਾਉਣ ਵਾਲਾ ਕੋਈ ਰੱਬ ਦੀ ਕ੍ਰਿਪਾ ਦਾ ਨਿਵਾਜਿਆ ਹੋਇਆ ਹੀ ਮਿਲੇਗਾ। ਹਜ਼ੂਰ ਨੇ ਉਸ ਨੂੰ ਕੀਰਤਨ ਦੀ ਦਾਤ ਦਿੱਤੀ। ਭਾਈ ਮਰਦਾਨਾ ਜੀ ਦੀ ਰਬਾਬ ਦੀ ਤਾਰ ਵਿਚੋਂ ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਦੇ ਬੋਲ, ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਦੇ ਗੀਤ, ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਦੇ ਸ਼ਬਦ ਰੱਬ ਦੇ ਪ੍ਰੇਮ ਵਿਚ ਭਿੱਜੇ ਹੋਏ ਨਿਕਲੇ।

ਭਾਈ ਸਾਹਿਬ ਭਾਈ ਗੁਰਦਾਸ ਜੀ ਬਨਾਰਸ ਦੀ ਧਰਤੀ 'ਤੇ ਆਏ। ਉਥੇ ਅਨੇਕਾਂ ਸਵਾਲ ਵਿਦਵਾਨ ਪੰਡਤਾਂ ਨੇ ਕੀਤੇ। ਭਾਈ ਸਾਹਿਬ ਇਕ ਇਕ ਗੱਲ ਦਾ ਜਵਾਬ ਦੇਈ ਗਏ। ਉਹਨਾਂ ਇਕ ਸਵਾਲ ਕਰ ਦਿੱਤਾ ਜੋ ਭਾਈ ਸਾਹਿਬ ਜੀ ਦੀ ਰਚਨਾ ਵਿਚੋਂ ਹੈ। ਉਹਨਾਂ ਕਿਹਾ, ਬਾਕੀ ਸਭ ਦਰੁੱਸਤ ਹੈ। ਤੁਸੀਂ ਸਾਡੇ ਹਰ ਪ੍ਰਸ਼ਨ ਦਾ ਉੱਤਰ ਬਹੁਤ ਖੁੱਲ੍ਹੇ ਦਿਲ ਨਾਲ ਤੇ ਬਹੁਤ ਟਿੱਕ ਕੇ ਦਿੱਤਾ, ਪਰ ਤੁਹਾਡੇ 'ਤੇ ਅਸੀਂ ਇਕ ਪ੍ਰਸ਼ਨ ਕਰਦੇ ਹਾਂ ਕਿ ਭਾਈ ਮਰਦਾਨਾ ਹੈ ਮਿਰਾਸੀ ਤੇ ਤੁਸੀਂ ਵੱਡੇ-ਵੱਡੇ ਸਿੱਖ ਜਿਨ੍ਹਾਂ ਦੇ ਘਰ ਵਿਚ ਧਨ ਬਹੁਤ ਹੈ, ਜਿਹੜੇ ਉੱਚੀਆਂ ਕੁਲਾਂ ਵਿਚੋਂ ਹਨ, ਤੁਸੀਂ ਥੱਲੇ ਬੈਠਦੇ ਹੋ ਤੇ ਮਰਾਸੀ ਉੱਚੀ ਥਾਂ ਬੈਠ ਕੇ ਤੁਹਾਨੂੰ ਰਾਗ ਸੁਣਾਉਂਦੇ ਹਨ। ਸਾਨੂੰ ਇਹ ਗੱਲ ਸਮਝ ਨਹੀਂ ਪਈ ਕਿ ਤੁਸੀਂ ਉਹਨਾਂ ਕੋਲੋਂ ਥੱਲੇ ਬੈਠ ਕੇ

ਕਿਉਂ ਸੁਣਦੇ ਹੋ ? ਉਹਨਾਂ ਨੇ ਇਸ਼ਾਰਾ ਭਾਈ ਮਰਦਾਨਾ ਸਾਹਿਬ ਵੱਲ ਕੀਤਾ।

ਦੇਖੋ, ਉਸਤਤ ਕਰਨ ਵਾਲੇ ਦੀ ਕਿੰਨੀ-ਕੁ ਉੱਚੀ ਥਾਂ ਹੈ। ਭਾਈ ਗੁਰਦਾਸ ਜੀ ਨੇ ਉਸ ਦਾ ਉੱਤਰ ਬੜਾ ਕਮਾਲ ਦਾ ਦਿੱਤਾ। ਕਹਿਣ ਲੱਗੇ ਕਿ ਤੁਸੀਂ ਇਹ ਕਹਿ ਰਹੇ ਹੋ ਕਿ ਭਾਈ ਮਰਦਾਨੇ ਦੀ ਸਿਫ਼ਤ ਜਾਂ ਉਹ ਜੋ ਸਿਫ਼ਤ ਦੇ ਗੀਤ ਗਾਉਂਦਾ ਹੈ, ਉੱਚੀ ਥਾਂ 'ਤੇ ਬੈਠ ਕੇ ਤੁਸੀਂ ਉਸ ਕੋਲੋਂ ਕਿਉਂ ਸੁਣਦੇ ਹੋ ? ਭਾਈ ਸਾਹਿਬ ਕਹਿੰਦੇ ਹਨ, ਇਕ ਹੈ ਇਸ਼ਕ ਹਕੀਕੀ ਤੇ ਦੂਜਾ ਹੈ ਇਸ਼ਕ ਮਿਜ਼ਾਜੀ। ਇਸ਼ਕ ਹਕੀਕੀ ਤੌਰ 'ਤੇ ਪ੍ਰਮਾਤਮਾ ਨੂੰ, ਇਸ਼ਕ ਕਰਨ ਵਾਲੇ, ਪ੍ਰਮਾਤਮਾ ਨੂੰ ਪ੍ਰੇਮ ਕਰਨ ਵਾਲੇ ਤੇ ਇਸ਼ਕ ਮਿਜ਼ਾਜੀ ਦੇ ਅਰਥ ਆਮ ਤੌਰ 'ਤੇ ਕੀਤੇ ਜਾਂਦੇ ਹਨ ਸਰੀਰਕ ਤਲ ਤੱਕ ਇਕ ਦੂਜੇ ਦੇ ਪ੍ਰਤੀ ਖਿੱਚ ਬਣਾਉਣ ਵਾਲੇ, ਪ੍ਰੇਮ ਬਣਾਉਣ ਵਾਲੇ। ਉਹਨਾਂ ਨੇ ਇਕ ਉਦਾਹਰਣ ਦਿੱਤਾ। ਕਹਿਣ ਲੱਗੇ—ਲੈਲਾ ਦੇ ਘਰ ਵਿਚੋਂ ਕੁੱਤਾ ਨਿਕਲਿਆ ਹੈ। ਜਦੋਂ ਉਹ ਕੁੱਤਾ ਬਾਹਰ ਨਿਕਲਿਆ ਤੇ ਮਜਨੂੰ ਦੇ ਬਸਤਰ ਫੱਟੇ ਹਨ। ਉਸ ਕੁੱਤੇ ਨੂੰ ਦੇਖ ਕੇ ਮਜਨੂੰ ਉਸਦੇ ਪਿੱਛੇ ਦੌੜਿਆ ਤੇ ਲੋਕ ਹੱਸਣ ਲੱਗ ਪਏ। ਲੋਕ ਉਸ ਮਜਨੂੰ ਨੂੰ ਦੇਖ ਕੇ ਮਜ਼ਾਕ ਕਰਦੇ ਹਨ। ਕਹਿਣ ਲੱਗੇ ਕਿ ਬੰਦਾ ਹੋ ਕੇ ਕੁੱਤੇ ਦੇ ਪਿੱਛੇ ਦੌੜਦਾ ਹੈ, ਕਿਉਂ ? ਕਹਿਣ ਲੱਗਾ ਮੈਂ ਇਸ ਕੂਕਰ ਦੇ ਪੈਰ ਫੜ ਕੇ ਆਪਣੇ ਮਸਤਕ 'ਤੇ ਲਾਉਣੇ ਚਾਹੁੰਦਾ ਹਾਂ। ਉਹਨਾਂ ਕਿਹਾ ਕਿ ਇਹ ਕਿਉਂ ? ਕਹਿਣ ਲੱਗਾ ਕਿ ਜਿਸਨੂੰ ਮੈਂ ਪਿਆਰ ਕਰਦਾ ਹਾਂ, ਇਹ ਕੁੱਤਾ ਮੇਰੇ ਮਹਿਬੂਬ ਦੇ ਘਰ ਵਿਚ ਰਹਿੰਦਾ ਹੈ। ਇਹ ਮੇਰੇ ਪਿਆਰੇ ਨੂੰ ਦੇਖ ਕੇ ਆਇਆ ਹੈ ਤੇ ਮੈਂ ਕਈ ਦਿਨ ਹੋ ਗਏ ਹਨ ਆਪਣੇ ਪਿਆਰੇ ਨੂੰ ਅੱਖਾਂ ਨਾਲ ਦੇਖਿਆ ਨਹੀਂ ਤੇ ਜਿਸ ਨੇ ਅੱਖਾਂ ਨਾਲ ਦੇਖਿਆ ਹੈ, ਮੈਂ ਇਸ ਕੂਕਰ ਦੇ ਪੈਰ ਆਪਣੇ ਮੱਥੇ 'ਤੇ ਲਾਉਣੇ ਚਾਹੁੰਦਾ ਹਾਂ।

ਦੁਨੀਆਂ ਦੇ ਲੋਕੋ ! ਜੇ ਇਕ ਤਨ ਤੱਕ ਸੀਮਤ ਰਹਿਣ ਵਾਲਾ, ਪਿਆਰ ਕਰਨ ਵਾਲਾ ਪ੍ਰੇਮੀ ਦੇ ਘਰੋਂ ਕੁੱਤਾ ਆਵੇ ਤੇ ਉਸ ਦੇ ਪੈਰਾਂ ਦੀ ਧੂੜ ਆਪਣੇ ਮੱਥੇ 'ਤੇ ਲਾਉਂਦਾ ਹੈ ਤੇ ਗੁਰੂ ਦਾ ਸਿੱਖ ਤਾਂ ਸ਼ਬਦ ਦਾ ਆਸ਼ਕ ਹੈ। ਕੋਈ ਵੀ ਬਾਬੇ ਦਾ ਸ਼ਬਦ ਸੁਣਾਏ, ਗੁਰੂ ਦਾ ਸਿੱਖ ਉਸ ਦੇ ਚਰਨਾਂ ਦੀ ਧੂੜ ਆਪਣੇ ਮਸਤਕ ਨਾਲ ਲਾਏਗਾ। ਉਸਤਤ ਕਰਨ ਵਾਲੇ ਨੂੰ ਤਾਂ ਸਿੱਖ ਆਪਣੇ ਸੀਸ ਉੱਪਰ ਥਾਂ ਦਿੰਦਾ ਹੈ।

*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*

(ਅੰਗ ੫੫੮)

ਕਹਿਣ ਲੱਗੇ ਘਰ ਵਿਚ ਮਹਿਮਾਨ ਆਵੇ ਤਾਂ ਕੋਈ ਬਿਸਤਰ ਦਿੰਦਾ ਹੈ, ਕੋਈ ਮੰਜਾ ਦਿੰਦਾ ਹੈ, ਕੋਈ ਕੁਰਸੀ ਦਿੰਦਾ ਹੈ ਪਰ ਮੇਰੇ ਸਾਹਿਬ ਦੀ ਗੱਲ ਕਰਨ ਵਾਲਿਆ ! ਮੈਂ ਆਪਣਾ ਸਿਰ ਵੱਢ ਕੇ ਤੇਰੇ ਥੱਲੇ ਰੱਖ ਦੇਵਾਂ। ਤੂੰ ਮੇਰੇ ਸਿਰ ਦਾ ਮੂੜਾ ਬਣਾ ਕੇ ਇਸ ਉੱਪਰ ਆਪਣਾ ਆਸਣ ਲਾ ਲੈ।

*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*

*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*

(ਅੰਗ ੫੫੮)

ਭਾਈ ਸਾਹਿਬ ਨੇ ਜਿਹੜੀਆਂ ਉਹ ਤੁੱਕਾਂ ਕਹੀਆਂ, ਉਹਨਾਂ ਦੇ ਬਚਨ ਹਨ-

*ਲੈਲੀ ਦੀ ਦਰਗਾਹ ਦਾ ਕੁਤਾ ਮਜਨੂੰ ਦੇਖਿ ਲੁਭਾਣਾ।*
*ਕੁਤੇ ਦੀ ਪੈਰੀ ਪਵੈ ਹੜਿ ਹੜਿ ਹਸੈ ਲੋਕ ਵਿਡਾਣਾ।*
*ਮੀਰਾਸੀ ਮੀਰਾਸੀਆਂ ਨਾਮ ਧਰੀਕੁ ਮੁਰੀਦੁ ਖਿਬਾਣਾ।*
*ਕੁਤਾ ਡੂਮ ਵਖਾਣੀਐ ਕੁਤਾ ਵਿਚਿ ਕੁਤਿਆਂ ਨਿਮਾਣਾ।*
*ਗੁਰਸਿੱਖ ਆਸਕੁ ਸਬਦ ਦੇ ਕੁਤੇ ਦਾ ਪੜਕੁਤਾ ਭਾਣਾ।*

(ਵਾਰ ੩੭, ਪਉੜੀ ੩੧)

ਭਾਈ ਮਰਦਾਨਾ ਢਾਡੀ ਸੀ। ਹਜ਼ੂਰ ਨੇ ਆਪਣੇ ਆਪ ਨੂੰ ਸਿਫ਼ਤ ਕਰਨ ਵਾਲਾ ਢਾਡੀ ਕਿਹਾ ਤੇ ਸ਼ਬਦ ਕਹੇ-

*ਹਉ ਢਾਢੀ ਵੇਕਾਰੁ ਕਾਰੈ ਲਾਇਆ॥*

ਮੈਨੂੰ ਢਾਡੀ ਨੂੰ ਪ੍ਰਮਾਤਮਾ ਨੇ ਕਾਰ ਵਿਚ ਲਗਾ ਦਿੱਤਾ। ਕਿਹੜੀ ਕਾਰ ?

*ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥*

ਧੁਰ ਦਰਗਾਹ ਵਿਚੋਂ ਇਹ ਬਚਨ ਕੀਤਾ ਕਿ ਰਾਤ ਹੋਵੇ, ਦਿਨ ਹੋਵੇ, ਹਨੇਰ ਹੋਵੇ, ਸਵੇਰ ਹੋਵੇ, ਤੁਸੀਂ ਸਿਫ਼ਤ ਕਰਨੀ ਹੈ।

*ਢਾਢੀ ਸਚੈ ਮਹਲਿ ਖਸਮਿ ਬੁਲਾਇਆ॥*

ਫਿਰ ਦਿੱਤਾ ਕੀ ? ਕਹਿਣ ਲੱਗੇ ਕਿ ਆਮ ਤੌਰ 'ਤੇ ਲੋਕ ਮੀਰਾਸੀਆਂ ਨੂੰ ਕੱਪੜੇ ਤੇ ਭੋਜਨ ਦਿੰਦੇ ਹਨ ਪਰ ਮੇਰੇ ਪ੍ਰਮਾਤਮਾ ਜਜਮਾਨ ਨੇ-

*ਸਚੀ ਸਿਫਤਿ ਸਾਲਾਹ ਕਪੜਾ ਪਾਇਆ॥*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥*

ਸਿਫ਼ਤ-ਸਾਲਾਹ ਦਾ ਕੱਪੜਾ ਦਿੱਤਾ ਤੇ ਨਾਮ ਦਾ ਭੋਜਨ ਮੈਨੂੰ ਢਾਡੀ ਨੂੰ ਬਖ਼ਸ਼ ਦਿੱਤਾ-

*ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥*

ਕਹਿਣ ਲੱਗੇ-

*ਢਾਢੀ ਕਰੇ ਪਸਾਉ ਸਬਦੁ ਵਜਾਇਆ॥*
*ਨਾਨਕ ਸਚੁ ਸਾਲਾਹਿ ਪੂਰਾ ਪਾਇਆ॥*

(ਅੰਗ ੧੫੦)

ਉਸ ਪਰੀਪੂਰਨ ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਕਰਕੇ ਸਲਾਹੁੰਦਿਆਂ-ਸਲਾਹੁੰਦਿਆਂ ਉਸ ਪ੍ਰਮਾਤਮਾ ਨੇ ਪਾ ਲਿਆ। ਨਾਮ, ਗੁਰੂ, ਪ੍ਰਮਾਤਮਾ ਦੀ ਜਿਸ ਦੀ ਵੀ ਸਿਫ਼ਤ ਕਰਾਂਗੇ, ਇਕ ਦਿਨ ਪਿਆਰਿਓ ! ਉਸ ਵਿਚ ਅਭੇਦ ਹੋ ਜਾਵਾਂਗੇ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਜਿਸ ਨੂੰ ਤੂੰ ਸਿਫ਼ਤ ਦੀ ਦਾਤ ਦੇ ਦਿੱਤੀ ਹੈ, ਉਹ ਆਮ ਬੰਦਾ ਨਹੀਂ।

*ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥*

(ਜਪੁ ਜੀ ਸਾਹਿਬ)

ਜਿਸਨੂੰ ਤੂੰ ਸਿਫ਼ਤ ਦੀ ਦਾਤ ਦੇ ਦੇਵੇਂ ਪ੍ਰਮਾਤਮਾ ! ਉਹ ਤਾਂ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ। ਪ੍ਰਮਾਤਮਾ ਦੀ ਉਸਤਤ ਜਿੰਨੀ ਬੰਦਾ ਕਰੇਗਾ, ਚੇਤੇ ਰੱਖੋ, ਪ੍ਰਮਾਤਮਾ ਉੱਨਾ ਉਸ ਨੂੰ ਉੱਚਾ ਲੈ ਕੇ ਜਾਏਗਾ। ਜਦੋਂ ਕੋਈ ਉਸਤਤ ਕਰਦਾ ਹੈ ਤਾਂ ਨਾਲ ਹੀ ਉਸ ਦੀ ਵੀ ਉਸਤਤ ਹੈ। ਬੰਦਗੀ ਉਸ ਦੀ ਉਸਤਤ ਹੈ, ਬਾਰ-ਬਾਰ ਪੁਕਾਰਨਾ ਉਸਦੀ ਉਸਤਤ ਹੈ।

*ਵਡਾ ਸਾਹਿਬੁ ਊਚਾ ਥਾਉ॥*
*ਊਚੇ ਊਪਰਿ ਊਚਾ ਨਾਉ॥*

(ਜਪੁ ਜੀ ਸਾਹਿਬ)

ਉਸ ਉੱਚੇ ਤੋਂ ਉੱਚਾ ਉਸ ਦਾ ਨਾਮ ਹੈ। ਹਜ਼ੂਰ ਨੇ ਕਿਹਾ ਨਾਮ ਇੰਨਾ ਉੱਚਾ ਹੈ ਕਿ-

*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥*

(ਅੰਗ ੧੩੬)

ਜਿਹੜੇ ਬੰਦੇ ਪ੍ਰਮਾਤਮਾ ਦੀ ਉਸਤਤ ਕਰਦੇ ਹਨ, ਉਸਤਤ ਕਰਦਿਆਂ-ਕਰਦਿਆਂ ਪਹਿਲਾ ਕੰਮ ਨਾਮ ਕਰਦਾ ਹੈ ਕਿ ਸਾਡੇ ਅੰਦਰ ਦੀ ਮੈਲ ਨੂੰ ਕੱਟਦਾ ਹੈ। ਜੇ ਨਾਮ ਨਹੀਂ ਜੱਪੇਂਗਾ ਤਾਂ ਜੱਪਣ ਤੋਂ ਬਿਨਾਂ ਤੇਰੇ ਅੰਦਰ ਟਿਕਾਅ ਨਹੀਂ ਆਵੇਗਾ। ਨਾਮ ਹੀ ਇਕਾਗਰਤਾ ਬਖ਼ਸ਼ਦਾ ਹੈ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਅਸੀਂ ਵੀ ਉਸ ਪਰੀਪੂਰਨ ਪ੍ਰਮਾਤਮਾ ਦੀ ਉਸਤਤ ਕਰੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਨਾਸਰੋ ਮਨਸੂਰ ਗੁਰੂ ਗੋਬਿੰਦ ਸਿੰਘ ਜੀ

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਹਿਲਾ ਪ੍ਰਕਾਸ਼ ਹਰਿਮੰਦਰ ਸਾਹਿਬ ਅੰਦਰ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਕੀਤਾ। ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਉਸ ਵੇਲੇ ਪੰਜ ਗੁਰੂ ਸਾਹਿਬਾਨਾਂ ਦੇ ਅਮੋਲਕ ਬਚਨ ਇਲਾਹੀ ਗੁਰਬਾਣੀ ਦਰਜ ਹੈ, ਉਥੇ ਪੰਜ ਗੁਰੂ ਸਾਹਿਬਾਨਾਂ ਦੇ ਵਿਚੋਂ ਖ਼ਾਸ ਕਰਕੇ ਭੱਟ ਜੋ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਹਨ ਤੇ ਜੋ ਕੁਝ ਉਹਨਾਂ ਨੇ ਆਪਣੀਆਂ ਅੱਖਾਂ ਨਾਲ ਉਸ ਵੇਲੇ ਗੁਰੂ ਘਰ ਵਿਚ ਰਹਿਮਤਾਂ ਦਾ ਮੀਂਹ ਦੇਖਿਆ, ਉਹਨਾਂ ਨੇ ਹਜ਼ੂਰ ਦੇ ਨਿੱਜੀ ਜੀਵਨ ਸਬੰਧੀ ਵੀ ਹਰ ਗੁਰੂ ਸਾਹਿਬਾਨ ਦੀ ਸਿਫ਼ਤ ਵਿਚ ਸਵੱਯੀਏ ਉਚਾਰਨ ਕੀਤੇ। ਜੇ ਗੁਰੂ ਨਾਨਕ ਦੇਵ ਜੀ ਦੇ ਸਬੰਧ ਵਿਚ ਭੱਟਾਂ ਨੇ ਸਿਫ਼ਤ-ਸਾਲਾਹ ਕੀਤੀ ਤਾਂ ਗੁਰੂ ਅੰਗਦ ਸਾਹਿਬ ਜੀ ਦੀ ਸਿਫ਼ਤ ਵਿਚ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਦੀ ਸਿਫ਼ਤ ਵਿਚ ਵੀ ਉਹਨਾਂ ਨੇ ਅਨੇਕਾਂ ਬਚਨ ਉਚਾਰਨ ਕਰ ਦਿੱਤੇ।

ਗੁਰੂ ਨਾਨਕ ਸਾਹਿਬ ਜੀ ਦੀ ਸਿਫ਼ਤ ਉਹ ਗੁਰੂ ਅਰਜਨ ਸਾਹਿਬ ਜੀ ਦੇ ਸਾਹਮਣੇ ਕਰਦਿਆਂ ਹੋਇਆਂ ਇਹ ਸ਼ਬਦ ਕਹਿ ਰਹੇ ਹਨ ਕਿ-

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*

(ਅੰਗ ੧੪੦੮)

ਜੇ ਅਸੀਂ ਸ਼ਬਦ ਪੜ੍ਹਦੇ ਹਾਂ-

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*

(ਅੰਗ ੧੩੯੫)

ਉਹਨਾਂ ਨੇ ਨਾਰਾਇਣ ਜੋਤ ਰੂਪ, ਨਿਰੰਕਾਰ ਦਾ ਸਾਕਾਰ ਰੂਪ ਬਣਾਇਆ। ਗੁਰੂ ਅੰਗਦ ਸਾਹਿਬ ਜੀ ਦੀ ਸਿਫ਼ਤ ਕੀਤੀ ਤੇ ਆਪਣੇ ਸਵੱਈਆਂ ਵਿਚ ਇਹ ਬਚਨ ਕਿਹਾ ਕਿ

ਗੁਰੂ ਅੰਗਦ ਸਾਹਿਬ ਜੀ ਦੀ ਨਦਰ ਵਿਚ ਇੰਨੀ ਰਹਿਮਤ ਹੈ ਕਿ ਕਰੋੜਾਂ ਜਨਮਾਂ ਦਾ ਪਾਪੀ ਜੇ ਅੰਮ੍ਰਿਤ ਦ੍ਰਿਸ਼ਟ ਵਿਚ ਆ ਗਿਆ ਤਾਂ ਗੁਰੂ ਅੰਗਦ ਸਾਹਿਬ ਨੇ ਉਸ ਦੇ ਪਾਪ ਧੋ ਕੇ ਸੱਚਮੁੱਚ ਉਸਨੂੰ ਨਾਮ ਅੰਮ੍ਰਿਤ ਨਾਲ ਭਰਪੂਰ ਕਰ ਦਿੱਤਾ। ਅਸੀਂ ਇਹ ਬਚਨ ਪੜ੍ਹਦੇ ਹਾਂ-

*ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥*
*ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥*
*ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ॥*
*ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥*
*ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥*
*ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥*

(ਅੰਗ ੧੩੯੨)

ਜੇ ਗੁਰੂ ਅਮਰਦਾਸ ਜੀ ਨੂੰ ਉਹਨਾਂ ਦੇਖਿਆ ਤੇ ਸਿਫ਼ਤ ਵਿਚ ਇਹ ਬਚਨ ਕਹੇ ਕਿ ਦੁਨੀਆਂ ਦੇ ਲੋਕੋ ! ਜਿਸ ਰਸਨਾ 'ਤੇ ਗੁਰੂ ਅਮਰਦਾਸ ਜੀ ਦਾ ਨਾਮ ਆ ਜਾਏ, ਉਸ ਦੀ ਜੀਭ ਸਕਾਰਥਾ ਹੋ ਗਈ। ਜਿਸ ਦੇ ਪੈਰ ਗੁਰੂ ਅਮਰਦਾਸ ਜੀ ਦੇ ਮਾਰਗ 'ਤੇ ਚੱਲ ਪੈਣ, ਉਸ ਦੇ ਪੈਰ ਵਡਭਾਗੇ ਹੋ ਗਏ। ਜਿਸ ਨੇ ਅੱਖਾਂ ਨਾਲ ਗੁਰੂ ਅਮਰਦਾਸ ਜੀ ਦੇ ਦੀਦਾਰ ਕੀਤੇ, ਉਸ ਦੇ ਨੇਤਰ ਪਵਿੱਤਰ ਹੋ ਗਏ। ਸਿਫ਼ਤ ਕਰਦਿਆਂ-ਕਰਦਿਆਂ ਅਖ਼ੀਰ 'ਤੇ ਉਸਨੇ ਗੱਲ ਮੁਕਾਈ ਕਿ ਦੁਨੀਆਂ ਵਿਚ ਜੋ ਕੁਝ ਕਾਦਰ ਨੇ ਆਪਣੀ ਕੁਦਰਤ ਵਿਚ ਸਿਰਜਿਆ ਹੈ, ਭਾਵੇਂ ਉਹ ਚੰਦਰਮਾ ਹੈ ਤੇ ਭਾਵੇਂ ਉਹ ਚਮਕਦਾ ਸੂਰਜ ਹੈ, ਭਾਵੇਂ ਸਮੁੰਦਰ ਵਿਚ ਉੱਚੀਆਂ ਤਰੰਗਾਂ ਹਨ, ਭਾਵੇਂ ਲਹਿਰਾਂ ਹਨ, ਭਾਵੇਂ ਸਮੁੰਦਰ ਦੀ ਡੂੰਘਾਈ ਹੈ, ਭਾਵੇਂ ਬਨਸਪਤੀ ਦੇ ਫੁੱਲ ਹਨ, ਭਾਵੇਂ ਜ਼ਮੀਨ 'ਤੇ ਉੱਘੇ ਰੁੱਖ ਹਨ, ਜਿਸ ਦੀ ਗਿਣਤੀ ਕਿਸੇ ਨੇ ਨਹੀਂ ਕੀਤੀ, ਪਰ ਜੇਕਰ ਆਉਣ ਵਾਲੇ ਸਮੇਂ ਵਿਚ ਹਰ ਇਕ ਚੀਜ਼ ਨੂੰ ਗਿਣਿਆ ਜਾਏ, ਤਾਂ ਇਕ ਗੱਲ ਚੇਤੇ ਰੱਖਿਉ ਕਿ ਰਹਿੰਦੀ ਦੁਨੀਆਂ ਤੱਕ ਗੁਰੂ ਅਮਰਦਾਸ ਜੀ ਦੇ ਗੁਣਾਂ ਦਾ ਤੇ ਉਹਨਾਂ ਦੀ ਕਮਾਈ ਦਾ ਨਾ ਕੋਈ ਅੰਤ ਪਾ ਸਕਿਆ ਹੈ ਤੇ ਨਾ ਰਹਿੰਦੀ ਦੁਨੀਆਂ ਤੱਕ ਕੋਈ ਪਾ ਸਕੇਗਾ। ਇੰਨੇ ਵੱਡੇ ਸ਼ਬਦ ਤੇ ਇੰਨਾ ਵੱਡਾ ਮਾਨ ਕਰਕੇ ਕਹਿ ਦੇਣਾ-

*ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥*
*ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥*
*ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੋੁ ਗਾਵੈ॥*
*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥੧॥*

(ਅੰਗ ੧੩੯੬)

ਭਾਈ ਸਾਹਿਬ ਭਾਈ ਨੰਦ ਲਾਲ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਹਨ, ਚਰਨ

ਸੇਵਕ ਹਨ ਤੇ ਚੇਤੇ ਰੱਖੀਏ, ਜੋ ਉਹ ਸ਼ਬਦ ਕਹਿ ਰਹੇ ਹਨ, ਉਸ ਭਾਵਨਾ ਵਾਲੇ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚੋਂ ਇਹ ਅਨੁਭਵ ਮਹਿਸੂਸ ਕੀਤਾ ਹੈ, ਉਹਨਾਂ ਨੂੰ ਇਹ ਪ੍ਰਤੀਤ ਆਈ ਹੈ।

ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚੋਂ ਭੱਟਾਂ ਨੂੰ ਕੀ ਮਿਲਿਆ ? ਕਹਿਣ ਲੱਗੇ, ਧੰਨ ਗੁਰੂ ਰਾਮਦਾਸ ਜੀ ਦੇ ਪਿਤਾ ਹਨ ਬਾਬਾ ਹਰਦਾਸ ਜੀ, ਉਹਨਾਂ ਨੇ ਆਪਣੇ ਬੱਚੇ ਨੂੰ ਸਰੀਰਕ ਤੌਰ 'ਤੇ ਢੌਂਕਿਆ। ਆਪਣੇ ਪੁੱਤਰ ਨੂੰ ਚਵਰ ਛੱਤਰ ਦਾ ਮਾਲਕ ਬਣਦਿਆਂ ਵੀ ਦੇਖਿਆ। ਪਰ ਧੰਨ ਗੁਰੂ ਰਾਮਦਾਸ ਜੀ ਦੇ ਪਿਤਾ ਠਾਕੁਰ ਹਰਦਾਸ ਜੀ ! ਅੱਜ ਤੱਕੋ ਆਪ ਜੀ ਦੇ ਪੁੱਤਰ ਪਾਸ ਇੰਨੀਆਂ ਬਖ਼ਸ਼ਿਸ਼ਾਂ ਹਨ। ਇਥੇ ਖ਼ਾਲੀ ਭਾਂਡੇ ਆਉਂਦੇ ਹਨ ਤੇ ਤੇਰਾ ਪੁੱਤਰ ਭਰ ਕੇ ਸਾਰਿਆਂ ਨੂੰ ਤੋਰਦਾ ਹੈ। ਉਹਨਾਂ ਸਮਕਾਲੀਆਂ ਨੇ ਦੇਖਿਆ ਤੇ ਸ਼ਬਦ ਕਹੇ-

*ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥*

(ਅੰਗ ੧੩੯੬)

ਜੇ ਗੁਰੂ ਅਰਜਨ ਸਾਹਿਬ ਜੀ ਨੂੰ ਦੇਖਿਆ ਤਾਂ ਉਸ ਵੇਲੇ ਵਿਰੋਧ ਵੀ ਬਹੁਤ ਸੀ। ਭੱਟਾਂ ਨੇ ਆਪਣੇ ਸਵੱਈਆਂ ਵਿਚ ਬਹੁਤ ਗੱਲਾਂ ਕੀਤੀਆਂ ਕਿ ਪ੍ਰਿਥੀਏ ਨੇ ਰੌਲਾ ਪਾਇਆ ਕਿ ਇਹਨਾਂ ਧੱਕੇ ਨਾਲ ਗੱਦੀ ਲਈ ਪਿਤਾ ਜੀ ਕੋਲੋਂ ਤੇ ਭੱਟਾਂ ਨੇ ਸ਼ਬਦ ਕਹੇ-

*ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ॥*
*ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥*
*ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ॥*
*ਅਸੁਰ ਗਏ ਤੇ ਭਾਗਿ ਪਾਪ ਤਿਨ੍ਹ ਭੀਤਰਿ ਕੰਪਹਿ॥*
*ਕਾਟੇ ਸੁ ਪਾਪ ਤਿਨ੍ਹ ਨਰਹੁ ਕੇ ਗੁਰੁ ਰਾਮਦਾਸੁ ਜਿਨ੍ਹ ਪਾਇਯਉ॥*

(ਅੰਗ ੧੪੦੯)

ਕਹਿਣ ਲੱਗੇ, ਧੱਕੇ ਨਾਲ ਨਹੀਂ-

*ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥*

(ਅੰਗ ੧੪੦੯)

ਗੁਰੂ ਸਾਹਿਬ ਦੇ ਸਮਕਾਲੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਕੀਰਤਨ ਕਰਦੇ ਹਨ ਬਾਬਾ ਸੱਤਾ ਜੀ ਤੇ ਬਾਬਾ ਬਲਵੰਡ ਜੀ। ਉਹਨਾਂ ਨੇ ਪੰਜ ਗੁਰੂ ਸਾਹਿਬਾਨਾਂ ਦੀ ਸਿਫ਼ਤ ਵਿਚ ਅੱਠ ਪਉੜੀਆਂ ਦੋਨਾਂ ਭਰਾਵਾਂ ਨੇ ਉਚਾਰਨ ਕੀਤੀਆਂ। ਜੋ ਉਹਨਾਂ ਅਨੁਭਵ ਕੀਤਾ, ਉਹ ਸ਼ਬਦ ਕਹੇ। ਧੰਨ ਗੁਰੂ ਨਾਨਕ ਸਾਹਿਬ ਜੀ ਸਾਨੂੰ ਬਖ਼ਸ਼ ਦਿਉ। ਅਸੀਂ ਆਪਣੀ ਜ਼ਬਾਨ ਨਾਲ ਕਹਿ ਬੈਠੇ ਕਿ ਜੇ ਅਸੀਂ ਨਾ ਹੋਈਏ, ਕੀਰਤਨ ਨਾ ਕਰੀਏ ਤਾਂ ਕੌਣ ਜਾਣੇ ਬਾਬੇ ਨੂੰ। ਸਾਨੂੰ ਬਖ਼ਸ਼ ਦਿਉ। ਸਾਡੀ ਜ਼ਬਾਨ ਛੋਟੀ ਹੈ, ਤੇਰੇ ਤਾਂ ਗੁਣ ਇੰਨੇ ਹਨ ਕਿ ਦੁਨੀਆਂ ਦਾ ਕੋਈ ਬੰਦਾ

ਵੀ ਤੇਰੇ ਗੁਣਾਂ ਨੂੰ ਆਪਣੀ ਰਸਨਾ ਨਾਲ ਦਸ ਨਹੀਂ ਸਕਦਾ।

*ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ॥*

(ਅੰਗ ੯੬੬)

ਗੁਰੂ ਅੰਗਦ ਸਾਹਿਬ ਜੀ ਦੀ ਸਿਫ਼ਤ ਕੀਤੀ। ਕਹਿਣ ਲੱਗੇ-

*ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥*
*ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥*

(ਅੰਗ ੯੬੭)

ਗੁਰੂ ਅਮਰਦਾਸ ਜੀ ਦੀ ਸਿਫ਼ਤ ਵਿਚ ਆਏ। ਜਿਹੜੇ ਕਹਿ ਰਹੇ ਸਨ ਕਿ ਸਾਨੂੰ ਇਹ ਚੀਜ਼ ਚਾਹੀਦੀ ਹੈ, ਇੰਨਾ ਕੁਝ ਦਿਉ, ਉਹ ਕਹਿਣ ਲੱਗੇ, ਨਹੀਂ ਗੁਰੂ ਅਮਰਦਾਸ ! ਅਸੀਂ ਕੁਝ ਨਹੀਂ ਮੰਗਦੇ। ਤੇਰੇ ਦਰ 'ਤੇ ਝੋਲੀ ਅੱਡ ਕੇ ਬੈਠੇ ਹਾਂ ਅਤੇ ਜੇ ਜ਼ਮੀਨ ਤੋਂ ਚੁੱਕ ਕੇ ਤੁਸੀਂ ਮਿੱਟੀ ਵੀ ਝੋਲੀ ਵਿਚ ਪਾ ਦਿਉਗੇ ਤਾਂ ਉਹ ਵੀ ਸਾਡੇ ਲਈ ਰਹਿਮਤ ਹੈ।

*ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ॥*

(ਅੰਗ ੯੬੮)

ਬਾਬਾ ਸੱਤਾ ਜੀ ਕਹਿ ਰਹੇ ਹਨ ਕਿ ਜੋ ਤੁਹਾਨੂੰ ਭਾਉਂਦਾ ਹੈ, ਉਹ ਕੁਝ ਝੋਲੀ ਵਿਚ ਪਾ ਦਿਉਗੇ ਤਾਂ ਬਸ ਉਹ ਰਹਿਮਤ ਹੀ ਰਹਿਮਤ ਹੈ।

ਗੁਰੂ ਰਾਮਦਾਸ ਜੀ ਨੂੰ ਦੇਖਿਆ ਤੇ ਪੁੱਛੀਏ ਗੁਰੂ ਰਾਮਦਾਸ ਜੀ ਨੂੰ ਕਿ ਉਸ ਵੇਲੇ ਸਿੱਖ ਕੀ ਕਹਿੰਦੇ ਸਨ ? ਯਾਦ ਰੱਖੋ, ਪ੍ਰਮਾਤਮਾ ਨੇ ਅੱਖਾਂ ਦੀਆਂ ਦੋ ਪੁੱਤਲੀਆਂ ਦਿੱਤੀਆਂ ਹਨ। ਜ਼ਮੀਨ 'ਤੇ ਬੈਠੇ ਰਾਤ ਨੂੰ ਆਸਮਾਨ ਵੱਲ ਦੇਖੋਗੇ ਤਾਂ ਅਣਗਿਣਤ ਤਾਰੇ ਦਿੱਸਣਗੇ। ਸਵੇਰੇ ਸੂਰਜ ਵੱਲ ਦੇਖੋਗੇ ਤਾਂ ਆਸਮਾਨ ਵਿਚ ਚਮਕਦਾ ਸੂਰਜ ਦਿੱਸੇਗਾ। ਜਿਥੋਂ ਤੱਕ ਬੰਦਾ ਅਜੇ ਸਰੀਰਕ ਤੌਰ 'ਤੇ ਨਹੀਂ ਪਹੁੰਚਿਆ, ਪਰ ਅੱਖਾਂ ਦੀ ਜੋਤ ਸਾਨੂੰ ਉਹ ਵੀ ਦਿਖਾ ਦਿੰਦੀ ਹੈ। ਜੇ ਇਸ ਅੱਖ ਦੀ ਪੁੱਤਲੀ ਵਿਚ ਛੋਟਾ ਜਿਹਾ ਰੇਤ ਦਾ ਇਕ ਕਣ ਪੈ ਗਿਆ ਤਾਂ ਇੰਨੀ ਵੱਡੀ ਸਮਰੱਥਾ ਰੱਖਣ ਵਾਲੀਆਂ ਅੱਖਾਂ ਇਸ ਦੇ ਸਾਹਮਣੇ ਸਭ ਕੁਝ ਓਜਲ ਹੋ ਜਾਏਗਾ। ਪਿਆਰਿਉ ! ਜੇ ਅੱਖ ਵਿਚ ਇਕ ਕਣ ਪੈ ਜਾਏ ਤਾਂ ਸਭ ਕੁਝ ਅਲੋਪ ਹੋ ਜਾਂਦਾ ਹੈ। ਅੱਖਾਂ ਨਾਲ ਦੇਖੇਂਗਾ ਤਾਂ ਗੁਰੂ ਤੇਰੇ ਅੰਗ ਸੰਗ ਹੈ, ਪਰ ਜੇ ਅਸ਼ਰਧਕ ਬਣ ਕੇ ਤਰਕ ਕਰਨ ਲੱਗ ਪਿਆ ਤੇ ਅੱਖਾਂ ਵਿਚ ਕਣ ਪੈ ਗਿਆ ਤਾਂ ਸਭ ਕੁਝ ਦਿੱਸਦਾ ਹੋਇਆ ਤੇਰੇ ਤੋਂ ਅਲੋਪ ਹੋ ਜਾਏਗਾ। ਪਰ ਜਿਸ ਨੂੰ ਨਹੀਂ ਦਿੱਸ ਰਿਹਾ, ਅੱਖਾਂ ਵਿਚ ਕਣ ਪੈ ਗਿਆ ਹੈ, ਉਹ ਕਹੇ ਸੂਰਜ ਹੈ ਨਹੀਂ। ਲੋਕ ਕਹਿਣਗੇ ਨਹੀਂ ਸੱਜਣਾ, ਦਿੱਸਦਾ ਤਾਂ ਤੈਨੂੰ ਵੀ ਸੀ, ਪਰ ਪਤਾ ਨਹੀਂ ਰੱਬ ਨੇ ਕੀ ਖੇਡ ਵਰਤਾਈ ਕਿ ਤੇਰੀਆਂ ਅੱਖਾਂ ਵਿਚ ਇਕ ਰੇਤ ਦਾ ਕਣ ਪਿਆ ਤੇ ਤੈਨੂੰ ਸਭ ਕੁਝ ਦਿੱਸਣਾ ਬੰਦ ਹੋ ਗਿਆ।

ਬੰਸਰੀ ਦੇ ਵਿਚ ਪ੍ਰਮਾਤਮਾ ਨੇ ਰਾਗ ਟਿਕਾਏ ਹਨ। ਬੰਸਰੀ ਨੂੰ ਕੋਈ ਆਪਣੇ ਲੱਬਾਂ 'ਤੇ ਰੱਖ ਕੇ ਵਜਾਏ ਤਾਂ ਉਸ ਦੇ ਵਿਚੋਂ ਸੁਰੀਲੀ ਆਵਾਜ਼ ਨਿਕਲੇਗੀ, ਉਸ ਦੇ ਵਿਚੋਂ ਸੁਰੀਲੇ ਰਾਗ ਨਿਕਲਣਗੇ, ਪਰ ਜੇ ਬੰਸਰੀ ਦੇ ਉਸ ਨਿੱਕੇ ਜਿਹੇ ਬਾਂਸ ਦੇ ਟੁੱਕੜੇ ਨੂੰ ਇਕ ਤੇੜ ਪੈ ਜਾਏ ਤਾਂ ਚੇਤੇ ਰੱਖੋ, ਸੁਰੀਲੀ ਆਵਾਜ਼ ਕੱਢਣ ਵਾਲੀ ਬੰਸਰੀ ਤੇੜ ਕਰਕੇ ਦਾਗ਼ੀ ਹੋਈ ਤੇ ਸਾਰਾ ਰਾਗ ਆਪਣੇ ਆਪ ਹੀ ਅਲੋਪ ਹੋ ਗਿਆ।

ਅੱਜ ਅਸੀਂ ਕਹਿੰਦੇ ਹਾਂ ਕਿ ਪਾਰਬ੍ਰਹਮ ਕਿਉਂ ਕਹੀਏ ? ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਨਿਕਲ ਕੇ ਕੋਈ ਬੇਨਤੀ ਨਹੀਂ। ਉਸ ਵੇਲੇ ਦੇ ਸਮਕਾਲੀ ਹਨ। ਉਹਨਾਂ ਨੂੰ ਪੁੱਛੀਏ ਕਿ ਗੁਰੂ ਰਾਮਦਾਸ ਜੀ ਨੂੰ ਸੰਗਤ ਕੀ ਕਹਿੰਦੀ ਸੀ ? ਉਹਨਾਂ ਨੇ ਕਿਹਾ, ਭਾਈ ਸਿੱਖੋ ! ਸਾਰੀ ਸਿੱਖ ਸੰਗਤ ਗੁਰੂ ਰਾਮਦਾਸ ਜੀ ਨੂੰ ਪਾਰਬ੍ਰਹਮ ਪ੍ਰਮੇਸ਼ਰ ਕਹਿੰਦੀ ਹੈ–

*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*

ਸੰਗਤਾਂ ਗੁਰੂ ਨੂੰ ਰੱਬ ਕਹਿੰਦੀਆਂ ਹਨ–

*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥*

ਅੱਗੇ ਕਹਿਣ ਲੱਗੇ ਕਿ ਵਿਦਵਾਨ ਵੀ ਗੁਰੂ ਰਾਮਦਾਸ ਕਹਿਣਗੇ ਤੇ ਭਾਵਨਾ ਵਾਲੇ ਵੀ ਕਹਿਣਗੇ। ਪਾਰ ਕੌਣ ਹੋਣਗੇ-

*ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥*

(ਅੰਗ ੯੬੮)

ਜਿਹੜੇ ਭਾਉ ਕਰਕੇ ਸੇਵਣਗੇ, ਸ਼ਰਧਾ ਕਰਕੇ ਗੁਰੂ ਨੂੰ ਮੰਨਣਗੇ। ਸੰਗਤਾਂ ਨੇ ਗੁਰੂ ਰਾਮਦਾਸ ਜੀ ਨੂੰ ਪਾਰਬ੍ਰਹਮ ਮੰਨਿਆ। ਇਥੇ ਤੁਸੀਂ ਗੁਰੂ ਅਰਜਨ ਸਾਹਿਬ ਨਾਲ ਬੋਲ ਕੇ ਗਏ। ਇਥੇ ਗੁਰੂ ਅਰਜਨ ਸਾਹਿਬ ਨਾਲ ਸਵਾਲ ਜਵਾਬ ਕੀਤੇ। ਗੁਰੂ ਅਰਜਨ ਸਾਹਿਬ ਤੁਹਾਡੇ ਦਰਵਾਜ਼ੇ ਤੱਕ ਗਏ। ਕਹਿਣ ਲੱਗੇ, ਭਾਈ ਸੱਤਾ ! ਇਕ ਗੱਲ ਚੇਤੇ ਰੱਖਿਉ, ਜਿੱਧਰੋਂ ਸੂਰਜ ਚੜ੍ਹਦਾ ਹੈ, ਉਸਨੂੰ ਅਸੀਂ ਕਹਿੰਦੇ ਹਾਂ ਪੂਰਬ ਤੇ ਜਿੱਧਰ ਛਿੱਪਦਾ ਹੈ, ਉਸਨੂੰ ਕਹਿੰਦੇ ਹਾਂ ਪੱਛਮ। ਜਿੱਧਰੋਂ ਉੱਗਦਾ ਹੈ, ਉਸਨੂੰ ਕਿਹਾ ਜਾਂਦਾ ਹੈ ਉਗਵਣਹੁ ਤੇ ਜਿੱਧਰ ਅਲੋਪ ਹੁੰਦਾ ਹੈ ਉਸ ਨੂੰ ਕਿਹਾ ਜਾਂਦਾ ਹੈ ਆਥਵਣਹੁ। ਕਹਿੰਦੇ ਹਨ, ਜੇਕਰ ਸਾਨੂੰ ਪੁੱਛ ਕੇ ਦੇਖੋ ਤਾਂ ਇਕੋ ਗੱਲ ਕਹਾਂਗੇ ਕਿ ਚੜ੍ਹਦੇ ਸੂਰਜ ਤੋਂ ਲੈ ਕੇ ਜਿਸ ਧਰਤੀ 'ਤੇ ਜਾ ਕੇ ਸੂਰਜ ਅਲੋਪ ਹੁੰਦਾ ਹੈ, ਚੇਤੇ ਰੱਖੋ, ਇੰਨੀ ਧਰਤੀ ਘੁੰਮ ਕੇ ਆ ਜਾਉ ਤਾਂ ਵੀ ਸੱਚ ਜਾਣਿਉ, ਗੁਰੂ ਅਰਜਨ ਦੇਵ ਜੀ ਵਰਗਾ ਪਿਆਰ ਕਿਤੋਂ ਵੀ ਨਸੀਬ ਨਹੀਂ ਹੁੰਦਾ। ਉਹਨਾਂ ਸ਼ਬਦ ਕਹੇ–

*ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ॥*
*ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ॥*

(ਅੰਗ ੯੬੮)

ਕਹਿਣ ਲੱਗੇ, ਜਿਨ੍ਹਾਂ ਨੇ ਗੁਰੂ ਨੂੰ ਭਾਵਨਾ ਨਾਲ ਜਾਣਿਆ ਹੈ, ਉਹਨਾਂ ਨੂੰ ਅੰਦਰ ਸਮਝ ਪੈ ਗਈ। ਇਸ ਦਾ ਮਤਲਬ ਹੈ ਭੱਟ, ਜਿਨ੍ਹਾਂ ਨੂੰ ਬਾਣੀ ਵਿਚ ਇੰਨੀ ਥਾਂ ਦਿੱਤੀ ਗਈ, ਇਹਨਾਂ ਨੇ ਜੋ ਗੁਰੂ ਜੀ ਦੇ ਬਾਰੇ ਅੰਦਰੋਂ ਅਨੁਭਵ ਹੋਇਆ, ਉਹਨਾਂ ਬਾਣੀ ਦੇ ਰੂਪ ਵਿਚ ਉਚਾਰਨ ਕਰ ਦਿੱਤਾ। ਇਕ ਭੱਟ ਚਾਂਦ ਹੋਏ ਹਨ। ਉਹਨਾਂ ਦੀ ਰਸਨਾ ਵਿਚੋਂ ਹਮੇਸ਼ਾ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਨਾਲ ਸਬੰਧਿਤ ਇਹ ਚਾਰ ਸੱਤਰਾਂ ਸੁਣਾਈਆਂ ਜਾਂਦੀਆਂ ਹਨ। ਭੱਟ ਚਾਂਦ ਜੀ ਦੇ ਸ਼ਬਦ ਸਨ-

*ਚਿਤ ਚਰਨ ਕਮਲ ਕਾ ਆਸਰਾ ਚਿਤ ਚਰਨ ਕਮਲ ਸੰਗ ਜੋੜੀਐ॥*
*ਮਨ ਲੋਚੈ ਬੁਰਿਆਈਆ ਗੁਰ ਸਬਦੀ ਇਹ ਮਨ ਹੋੜੀਐ॥*
*ਬਾਂਹ ਜਿਨਾਂ ਦੀ ਪਕੜੀਏ ਸਿਰ ਦੀਜੈ ਬਾਂਹ ਨਾ ਛੋੜੀਐ॥*
*ਤੇਗ ਬਹਾਦਰ ਬੋਲਿਆ ਧਰ ਪਈਐ ਧਰਮ ਨਾ ਛੋੜੀਐ॥*

ਭਾਵੇਂ ਇਹ ਬਾਣੀ ਰੂਪ ਵਿਚ ਨਹੀਂ, ਪਰ ਇਤਿਹਾਸਕ ਰੂਪ ਵਿਚ ਉਹ ਸਾਡੀ ਅਗਵਾਈ ਕਰ ਰਿਹਾ ਹੈ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ, ਅਸੀਂ ਸਿਰਫ਼ ਸ਼ਬਦ ਕਹਿ ਦੇਵਾਂਗੇ ਕਿ ਪੁਰਵ-ਪਿਆਣਾ ਕੀਤਾ। ਪਿਆਰੇ ਆਨੰਦਪੁਰ ਤੋਂ ਤੁਰੇ ਤੇ ਗੁਰਮੁਖੋ ! ਹਜ਼ੂਰ ਸਾਹਿਬ ਦੀ ਧਰਤੀ ਤੱਕ ਸਤਿਗੁਰੂ ਦੇ ਚਰਨਾਂ ਦੇ ਪਿੱਛੇ ਪਿੱਛੇ ਭਾਵਨਾ ਨਾਲ ਤੁਰੇ। ਗਿਆਨੀ ਗਿਆਨ ਸਿੰਘ ਨੇ ਸ਼ਬਦ ਲਿਖੇ ਹਨ ਕਿ ਜਿਸ ਦਿਨ ਹਜ਼ੂਰ ਨੇ ਪਿਆਣਾ ਕਰਨਾ ਹੈ, ਉਸ ਦਿਨ ਸਿੱਖ ਸੰਗਤ ਨੂੰ, ਜਿੰਨੇ ਸ਼ਰਧਾਲੂ ਸਨ ਉਹਨਾਂ ਨੂੰ ਸਭ ਨੂੰ ਕੋਲ ਬੁਲਾਇਆ। ਪਹਿਲਾਂ ਹਜ਼ੂਰ ਨੇ ਲੱਕੜਾਂ ਮੰਗਾਈਆਂ। ਹਜ਼ੂਰ ਨੇ ਸਾਰੇ ਪ੍ਰਬੰਧ ਆਪ ਦੇਖੇ। ਕਹਿੰਦੇ ਹਨ ਕਿ ਸਿੱਖਾਂ ਨੂੰ ਕਹਿ ਦਿੱਤਾ ਕਿ ਸਵੇਰੇ ਪਿਆਣਾ ਕਰਨਾ ਹੈ ਤੇ ਸਾਰੀ ਰਾਤ ਸਤਿਗੁਰੂ ਦੇ ਇਸ ਪਵਿੱਤਰ ਸਥਾਨ ਦੇ ਉੱਪਰ ਕੀਰਤਨ ਹੁੰਦਾ ਰਿਹਾ। ਉਹ ਸਿੱਖ ਜਿਹੜੇ ਕੀਰਤਨ ਕਰ ਰਹੇ ਸਨ, ਉਹ ਤਾਂ ਮੈਂ ਬਿਆਨ ਨਹੀਂ ਕਰ ਸਕਦਾ, ਮੇਰੀਆਂ ਅੱਖਾਂ ਭਰੀਆਂ ਹਨ। ਹਜ਼ੂਰ ਦੀ ਵਿੱਦਿਆ ਮੂਰਤੀ ਦੇ ਦੀਦਾਰ ਕਰਦੇ ਹਨ। ਧੰਨ ਗੁਰੂ ਗੋਬਿੰਦ ਸਿੰਘ ਜੀ ਨੂੰ ਬਾਰ-ਬਾਰ ਇਸ ਤਰ੍ਹਾਂ ਦੇਖਦੇ ਹਨ ਕਿ ਜਿਵੇਂ ਪੂਰਨਮਾਸ਼ੀ ਦੀ ਰਾਤ ਨੂੰ ਚਕੋਰ ਸਾਰੀ ਰਾਤ ਚੰਦਰਮਾ ਨੂੰ ਦੇਖਦੀ ਹੈ।

ਅੱਜ ਜਿਸ ਅਸਥਾਨ ਦੇ ਦਰਸ਼ਨ ਦੀਦਾਰ ਕੀਤੇ, ਸੱਚੇ ਪਾਤਿਸ਼ਾਹ ਆਪ ਬਿਰਾਜਮਾਨ ਹੋਏ, ਸਿੱਖ ਸੰਗਤਾਂ ਨੂੰ ਇਕੋ ਗੱਲ ਕਹੀ ਕਿ ਸ਼ਬਦ ਨਾਲ ਜੁੜਿਉ। ਸ਼ਬਦ ਨਾਲ ਜੁੜੇ ਹੋਏ ਕਦੀ ਵੀ ਵਿਛੜਦੇ ਨਹੀਂ। ਮਹਾਰਾਜ ! ਆਪ ਜੀ ਤੋਂ ਬਿਨਾਂ ? ਕਹਿਣ ਲੱਗੇ ਨਾਲੇ ਦੇਖਿਉ ਜਿੱਥੇ ਤੁਸੀਂ ਸ਼ਰਧਾ ਨਾਲ ਟਿੱਕ ਕੇ ਆਵਾਜ਼ ਮਾਰੋਗੇ, ਕੋਈ ਥਾਂ ਅਜਿਹੀ ਨਹੀਂ ਜਿੱਥੇ ਗੁਰੂ ਆਪ ਨਹੀਂ ਆਵੇਗਾ। ਜਿੱਥੇ ਗੁਰੂ ਜੀ ਗਏ, ਇਹ ਤਾਂ ਹਜ਼ੂਰ ਸਾਹਿਬ ਹੈ। ਪੰਜਾਬ ਦੀ ਧਰਤੀ ਤੋਂ ਤੁਰਦਿਆਂ ਬਾਬਾ ਬੁੱਢਾ ਜੀ ਦੀ ਅੰਸ਼ ਬੰਸ ਵਿਚੋਂ ਬਾਬਾ ਰਾਮ ਕੋਇਰ ਜੀ ਨੇ ਕਿਹਾ, ਸੱਚੇ ਪਾਤਿਸ਼ਾਹ ! ਮੈਂ ਆਪ ਜੀ ਦੇ ਦੀਦਾਰ ਤੋਂ ਬਿਨਾਂ ਰਹਿ ਨਹੀਂ ਸਕਦਾ। ਕਹਿਣ ਲੱਗੇ, ਤੁਸੀਂ ਭਾਵਨਾ ਨਾਲ ਆਪਣੇ ਘਰੋਂ ਚੱਲ ਕੇ ਜੰਗਲ ਤੱਕ ਆਇਉ ਤੇ ਆਪ ਜੀ ਨੂੰ ਰੋਜ਼ ਦੀਦਾਰ

ਹੋਇਆ ਕਰਨਗੇ। ਦੇਖੋ, ਅਨੁਭਵ ਆਪਣਾ ਹੈ, ਸ਼ਰਧਾ ਆਪਣੀ ਹੈ। ਗੁਰੂ ਗ੍ਰੰਥ ਸਾਹਿਬ ਨੇ ਇਸ ਥਾਂ 'ਤੇ ਮੋਹਰ ਲਾਈ ਹੈ। ਮੇਰੇ ਬਾਬਾ ਜੀ ਨੇ ਦੱਸਿਆ ਕਿ ਇਹਨਾਂ ਮਹਾਂਪੁਰਸ਼ਾਂ ਨੂੰ ਝਲਕ ਮਿਲੀ। ਕਈਆਂ ਦੇ ਅੰਦਰ ਵਿਚਾਰਾਂ ਦਾ ਯੁੱਧ ਸ਼ੁਰੂ ਹੋਇਆ। ਗੁਰੂ ਗ੍ਰੰਥ ਸਾਹਿਬ ਨੇ ਫ਼ੈਸਲਾ ਦਿੱਤਾ ਕਿ ਸਾਰਿਆਂ ਨੂੰ ਦੀਦਾਰ ਕਿਉਂ ਨਹੀਂ ਹੁੰਦੇ, ਗੁਰੂ ਤਾਂ ਸਮਦ੍ਰਿਸ਼ਟੀ ਵਾਲਾ ਹੈ ? ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਕਿਹਾ, ਭਾਈ ! ਗੁਰੂ ਸਮਦ੍ਰਿਸ਼ਟੀ ਵਾਲੇ ਹਰ ਪੱਖ ਤੋਂ ਦਇਆਲੂ ਹਨ, ਪਰ ਜਿਹੋ ਜਿਹਾ ਭਾਂਡਾ ਤਿਆਰ ਹੋਵੇ, ਉਹੋ ਜਿਹੀ ਦਾਤ ਪੈ ਜਾਂਦੀ ਹੈ। ਅਸੀਂ ਬਚਨ ਪੜ੍ਹਦੇ ਹਾਂ-

*ਸਤਿਗੁਰੁ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥*
*ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥*

(ਅੰਗ ੬੦੨)

ਜੇ ਇਹ ਭਾਉ ਬਣੇਗਾ ਕਿ ਮੈਂ ਸਤਿਗੁਰੂ ਤੇਰੇ ਚਰਨਾਂ ਵਿਚ ਡਿੱਗਾ ਹਾਂ ਤਾਂ ਸੱਚ ਜਾਣੀ, ਫਿਰ ਸੀਸ 'ਤੇ ਹੱਥ ਵੀ ਰੱਖਣਗੇ ਤੇ ਆਪਣੀਆਂ ਦੀਦਾਰ ਦੀਆਂ ਰਹਿਮਤਾਂ ਵੀ ਬਖ਼ਸ਼ਣਗੇ। ਜੇ ਇਹ ਸੋਚੀਏ ਕਿ ਇਥੇ ਗੁਰੂ ਗੋਬਿੰਦ ਸਿੰਘ ਜੀ ਆਏ ਸਨ ਤੇ ਇਥੋਂ ਚਲੇ ਗਏ ਸਨ। ਉਹ ਕਿੱਥੇ ਗਏ ਭਾਈ, ਭਾਵਨਾ ਬਣਾ ਕੇ ਦੇਖ ਗੁਰੂ ਤਾਂ ਸਦਾ ਤੇਰੇ ਅੰਗ ਸੰਗ ਹੈ। ਹਜ਼ੂਰ ਦੀ ਸਿਫ਼ਤ ਵਿਚ ਸਮਕਾਲੀਆਂ ਨੇ ਅਨੇਕਾਂ ਬਚਨ ਕਹੇ। ਪਰ ਜਦੋਂ ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀ ਰਚਨਾ ਵਿਚੋਂ ਗੁਰਮਖਿ ਪਿਆਰੇ ਸੁਣਾ ਰਹੇ ਸਨ, ਮੈਂ ਸਿਰਫ਼ ਉਸ ਦੇ ਅਰਥ ਕਰਨੇ ਹਨ। ਉਸ ਸਿੱਖ ਦੀ ਕਦੀ ਸ਼ਰਧਾ ਦੇਖੋ। ਉਸ ਨੇ ਸੰਗਤ ਕਿਸ ਦੀ ਕੀਤੀ ? ਜਿਸ ਦਿਨ ਭਾਈ ਸਾਹਿਬ ਭਾਈ ਨੰਦ ਲਾਲ ਜੀ ਦਾ ਵਿਆਹ ਹੋਇਆ। ਆਨੰਦ ਕਾਰਜ ਉਹਨਾਂ ਦਾ ਹੋਇਆ ਸਿੱਖ ਘਰਾਣੇ ਦੇ ਵਿਚ। ਉਹਨਾਂ ਦੇ ਲੜ ਲੱਗੀ ਹੋਈ ਭਾਗਾਂ ਵਾਲੀ, ਜਿਸਨੇ ਮਾਂ ਦਾ ਪਵਿੱਤਰ ਦੁੱਧ ਚੁੰਘਿਆ ਤੇ ਪਵਿੱਤਰ ਤਾਂ ਕਿਹਾ ਜਿਸ ਨੇ ਮਾਂ ਦੇ ਦੁੱਧ ਵਿਚੋਂ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦਾ ਪਿਆਰ ਮਾਣਿਆ। ਜਿਸ ਦਿਨ ਡੋਲੀ ਵਿਚ ਆਈ, ਭਾਈ ਸਾਹਿਬ ਸ਼ਾਇਰ ਸਨ, ਕਹਿਣ ਲੱਗੀ ਬਸ ਸੁਆਮੀ ਜੀ ! ਜੋ ਕਹੋਗੇ ਮੈਂ ਚਰਨਾਂ ਵਿਚ ਟਿੱਕ ਕੇ ਸੇਵਾ ਕਰਾਂਗੀ, ਪਰ ਇਕ ਮੈਂ ਬੇਨਤੀ ਕਰਨੀ ਹੈ ਕਿ ਮੈਂ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਪੜ੍ਹਦੀ ਹਾਂ, ਮੈਂ ਗੁਰੂ ਨਾਨਕ ਸਾਹਿਬ ਜੀ ਦੇ ਘਰ ਦੇ ਸਿੱਖ ਦੀ ਬੱਚੀ ਹਾਂ, ਬਸ ਮੈਨੂੰ ਬਾਣੀ ਪੜ੍ਹਨ ਤੋਂ ਕਦੀ ਹਟਾਇਉ ਨਾ। ਭਾਈ ਨੰਦ ਲਾਲ ਜੀ ਕਹਿਣ ਲੱਗੇ, ਤੁਸੀਂ ਪੜ੍ਹੋ ਤੇ ਅਸੀਂ ਸੁਣਾਂਗੇ।

ਅੰਮ੍ਰਿਤ ਵੇਲੇ ਬੀਬੀ ਜੀ ਨੇ ਬਾਣੀ ਪੜ੍ਹਨੀ ਸ਼ੁਰੂ ਕੀਤੀ। ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਬਾਣੀ ਸੁਣੀ। ਬਸ ਪੂਰਬਲਾ ਕਰਮ ਜਾਗਣਾ ਸੀ। ਇਸ ਦਾ ਕਾਰਨ ਸੀ ਕਿ ਭਾਈ ਸਾਹਿਬ ਦੇ ਬਚਪਨ ਵਿਚ ਜੋ ਵੈਸ਼ਨੋ ਗੁਰੂ ਸਨ, ਇਹਨਾਂ ਦੇ ਉਹ ਕੰਠੀ ਪਾਉਣ ਆਏ। ਇਹਨਾਂ ਨੇ ਇਕੋ ਗੱਲ ਕਹੀ ਕਿ ਕੰਠੀ ਉਹ ਪਾਇਉ ਜਿਹੜੀ ਸੜੇ ਨਾ। ਜਿਹੜੀ ਸਰੀਰ ਤੋਂ ਬਾਅਦ ਵੀ ਤੁਰੇ। ਉਸ ਸਾਧੂ ਨੇ ਕਿਹਾ, ਸਮਾਂ ਆਏਗਾ ਇਹੋ ਜਿਹੀ ਕੰਠੀ ਆਪ ਜੀ ਦੇ ਕੰਠ

ਵਿਚ ਪਏਗੀ ਕਿ ਉਹ ਰੱਬ ਦੀ ਦਰਗਾਹ ਤੱਕ ਵੀ ਚੱਲੇਗੀ। ਉਹਨਾਂ ਨੇ ਆਪਣੀ ਸੁਪਤਨੀ ਤੋਂ ਬਾਣੀ ਸੁਣੀ। ਉਹਨਾਂ ਦੀ ਪ੍ਰੇਰਨਾ ਨਾਲ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਆਏ ਤੇ ਜਿਸ ਦਿਨ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ, ਉਸ ਵਿਦਵਾਨ ਦਾ ਅੰਦਰ ਗੁਰੂ ਦੇ ਚਰਨਾਂ ਤੋਂ ਕੁਰਬਾਨ ਹੋ ਗਿਆ।

ਭਾਈ ਨੰਦ ਲਾਲ ਦਰਸ਼ਨ ਕਰਕੇ ਚਲਾ ਗਿਆ। ਅੰਦਰ ਪ੍ਰੇਮ ਦੀ ਇਕ ਚੰਗਿਆੜੀ ਮੇਰੇ ਚੋਜੀ ਪ੍ਰੀਤਮ ਨੇ ਲਗਾ ਦਿੱਤੀ। ਆਗਰੇ ਦੀ ਧਰਤੀ 'ਤੇ ਉਹ ਬੈਠਾ ਹੈ। ਕੁਰਾਨ ਦੀ ਆਇਤ ਦੇ ਅਰਥ ਕੀਤੇ ਅਸੀਂ ਸਾਰੇ ਸੁਣਦੇ ਹਾਂ। ਪਰ ਜਿਸ ਵੇਲੇ ਉਸ ਉੱਪਰ ਸਖ਼ਤਾਈ ਹੋਣ ਲੱਗੀ ਤੇ ਮਨ ਵਿਚੋਂ ਇਕੋ ਆਵਾਜ਼ ਆਈ ਕਿ ਛੱਡ ਦੇ ਇਸ ਪੜ੍ਹਾਈ ਨੂੰ, ਸਦੀਵ ਕਾਲ ਲਈ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਜਾ ਕੇ ਬੈਠ ਜਾ। ਇਹਨਾਂ ਦੇ ਨਾਲ ਇਕ ਦਰੋਗਾ ਸੀ। ਉਸ ਦਾ ਨਾਮ ਸੀ ਗਿਆਸੁੱਦੀਨ, ਦੋਨੋਂ ਚੱਲੇ। ਆਨੰਦਪੁਰ ਸਾਹਿਬ ਦੀ ਧਰਤੀ 'ਤੇ ਪਹੁੰਚੇ। ਹਜ਼ੂਰ ਨੇ ਪਹਿਲੀ ਨਜ਼ਰ ਨਾਲ ਦੇਖਿਆ, ਪਰ ਫਿਰ ਧਿਆਨ ਨਹੀਂ ਦਿੱਤਾ। ਬਿਰਹਾ ਵਿਚ ਆ ਕੇ ਇਹਨਾਂ ਨੇ ਆਪਣੀ ਰਸਨਾ ਤੋਂ ਬੰਦਗੀ ਲਈ ਬਚਨ ਉਚਾਰਨੇ ਸ਼ੁਰੂ ਕਰ ਦਿੱਤੇ। ਇੰਨੇ ਬਿਰਹਾ ਵਿਚ ਲੀਨ ਹੋ ਗਏ ਕਿ ਇਉਂ ਜਾਣੋ ਜੋ ਬਾਬਾ ਫ਼ਰੀਦ ਨੇ ਕਿਹਾ-

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥*

(ਅੰਗ ੧੩੮੨)

*ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥*
*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥*

(ਅੰਗ ੧੩੭੯)

ਬਿਰਹਾ ਦੀ ਤਾਂਘ ਉੱਠੀ, ਹਜ਼ੂਰ ਨੇ ਆਪਣੇ ਚਰਨਾਂ ਵਿਚ ਬੁਲਾਇਆ। ਹਜ਼ੂਰ ਨੇ ਆਪਣੀ ਸਹੀ ਪਾਈ। ਇਹਨਾਂ ਨੇ ਨਾਮ ਲਿਖਿਆ ਬੰਦਗੀਨਾਮਾ। ਹਜ਼ੂਰ ਨੇ ਕਹਿ ਦਿੱਤਾ ਜ਼ਿੰਦਗੀਨਾਮਾ। ਜਿਹੜਾ ਇਸ ਨੂੰ ਪੜ੍ਹੇਗਾ ਉਸਨੂੰ ਜ਼ਿੰਦਗੀ ਮਿਲੇਗੀ। ਕਲਮ ਚੁੱਕ ਕੇ ਕਿਹਾ ਨੰਦ ਲਾਲ ! ਤੇਰੀ ਇਸ ਰਚਨਾ ਵਿਚੋਂ ਅੰਮ੍ਰਿਤ ਛਲਕਦਾ ਪਿਆ ਹੈ। ਰੋ ਪਏ। ਕਿਉਂਕਿ ਉਹ ਰਚਨਾ ਉਦੋਂ ਉਚਾਰਨ ਕੀਤੀ ਜਦੋਂ ਚੋਜੀ ਪ੍ਰੀਤਮ ਦੇ ਬਿਰਹਾ ਦੀ ਤਾਂਘ ਨੇ ਅੱਖਾਂ ਦੇ ਵਿਚੋਂ ਪਾਣੀ ਦੀ ਇਕ ਧਾਰਾ ਵਹਾ ਦਿੱਤੀ।

ਹੁਣ ਦੇਖੋ ਉਸਤਤ ਭੇਟ ਕੀਤੀ ਹੋਵੇ, ਆਮ ਬੰਦਾ ਕਹੇਗਾ ਇਹ ਵਿਦਵਾਨ ਹੈ, ਇਸ ਦਾ ਵੱਖਰਾ ਪ੍ਰਬੰਧ ਕਰੋ, ਇਸ ਦੇ ਲਈ ਕਿਤਾਬਾਂ ਦਾ ਪ੍ਰਬੰਧ ਕਰੋ, ਇਹ ਲਿਖਾਰੀ ਹੈ। ਹਜ਼ੂਰ ਨੇ ਉਹ ਗ੍ਰੰਥ ਕੋਲ ਰੱਖ ਲਿਆ ਤੇ ਕਹਿਣ ਲੱਗੇ, ਨੰਦ ਲਾਲ ! ਕਿਵੇਂ ਆਏ ਹੋ ? ਸੱਚੇ ਪਾਤਿਸ਼ਾਹ ! ਤੇਰੇ ਦਰ ਦਾ ਭਿਖਾਰੀ ਬਣ ਕੇ ਆਇਆ ਹਾਂ। ਕਹਿਣ ਲੱਗੇ, ਰੱਖ ਕਲਮ ਤੇ ਜਾ ਕੇ ਲੰਗਰ ਦੇ ਭਾਂਡੇ ਮਾਂਜਿਆ ਕਰ। ਵਾਹ ਮੇਰੇ ਸੱਚੇ ਪਾਤਿਸ਼ਾਹ ! ਲਿਖਾਰੀ ਸੀ ਪਰ ਤੋਰ

ਕਿੱਧਰ ਦਿੱਤਾ। ਇਹ ਗੁਰੂ ਦੀਆਂ ਅਸਚਰਜ ਖੇਡਾਂ ਹਨ। ਦੇਖੋ ਭਾਈ ਗੁਰਦਾਸ ਜੀ ਨੇ ਸਾਰੀ ਜ਼ਿੰਦਗੀ ਗੁਰਬਾਣੀ ਲਿਖੀ ਹੈ। ਆਪਣੀ ਰਚਨਾ ਲਿਖੀ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਲਿਖੀ। ਕਿਤੇ ਨਹੀਂ ਮਿਲਦਾ ਕਿ ਭਾਈ ਗੁਰਦਾਸ ਜੀ ਨੇ ਘੋੜੇ 'ਤੇ ਬੈਠ ਕੇ ਸ਼ਸਤਰ ਚਲਾਏ। ਇਕੋ ਗੱਲ ਕਹਿੰਦੇ ਹਨ ਕਿ ਕਲਮ ਚਲਾਈ।

ਜਦੋਂ ਭਾਈ ਬਿਧੀ ਚੰਦ ਸਾਹਿਬ ਦੀ ਗੱਲ ਚੱਲਦੀ ਹੈ ਤਾਂ ਇਤਿਹਾਸ ਕਹਿੰਦਾ ਹੈ ਕਿ ਦੁਸ਼ਾਲੇ ਕਿਸੇ ਖੋਹੇ ਤੇ ਬਿਧੀ ਚੰਦ ਲੈ ਕੇ ਆਏ। ਘੋੜੇ ਕਿਸੇ ਖੋਹੇ ਤੇ ਬਿਧੀ ਚੰਦ ਲੈ ਕੇ ਆਏ। ਜੇ ਲੋੜ ਪਈ ਪੈਂਧੇ ਨੂੰ ਖੜਕਾਉਣ ਦੀ ਤਾਂ ਬਿਧੀ ਚੰਦ ਨੂੰ ਲੈ ਕੇ ਆਏ। ਜੇ ਜੰਗ ਵਿਚ ਲੋੜ ਪਈ ਤਾਂ ਬਿਧੀ ਚੰਦ ਨੇ ਛਾਤੀ ਡਾਹੀ। ਮੇਰੇ ਦਾਤਾ ! ਅਸਚਰਜ ਖੇਡ ਹੈ ਤੇਰੀ, ਜਿਹੜਾ ਕਲਮ ਚਲਾਉਂਦਾ ਹੈ, ਉਸਨੂੰ ਪੈਸੇ ਦੇ ਕੇ ਕਹਿੰਦੇ ਹੋ ਜਾ ਕਾਬਲ ਤੋਂ ਘੋੜੇ ਖ਼ਰੀਦ ਕੇ ਲਿਆ, ਤੈਨੂੰ ਪਹਿਚਾਣ ਹੈ ਤੇ ਜਿਹੜਾ ਘੋੜਿਆਂ ਦੀ ਸਵਾਰੀ ਕਰਦਾ ਹੈ, ਉਸ ਨੂੰ ਕਹਿੰਦੇ ਹੋ, ਜਾਉ ਅੰਤਲੇ ਸਮੇਂ ਬਾਬੇ ਦੀ ਬਾਣੀ ਦਾ ਪ੍ਰਚਾਰ ਕਰੋ।

ਹਜ਼ੂਰ ਜਦੋਂ ਲੰਗਰਾਂ ਦੀ ਪ੍ਰੀਖਿਆ ਕਰਨ ਲਈ ਗਏ ਤਾਂ ਬਸਤਰ ਬਦਲ ਕੇ ਗਏ। ਕਿਸੇ ਨੇ ਕਿਹਾ, ਅਜੇ ਤਿਆਰ ਨਹੀਂ। ਕਿਸੇ ਨੇ ਕਿਹਾ, ਅਜੇ ਸਮਾਂ ਨਹੀਂ। ਪਰ ਜਦੋਂ ਭਾਈ ਨੰਦ ਲਾਲ ਦੇ ਲੰਗਰ ਵਿਚ ਪਹੁੰਚੇ ਤੇ ਜੋ ਉਹ ਤਿਆਰ ਕਰਦੇ ਸਨ, ਆਵਾਜ਼ ਦਿੱਤੀ ਸਿੱਖਾ ! ਭੁੱਖ ਲੱਗੀ ਹੈ, ਲੰਗਰ ਛਕਾ ਦੇ। ਦਾਲ ਭਿੱਜੀ ਸੀ, ਆਟਾ ਗੁੰਨ੍ਹਦੇ ਪਏ ਸਨ। ਕਹਿਣ ਲੱਗੇ, ਜੋ ਕੁਝ ਕੱਚਾ-ਪੱਕਾ ਹੈ, ਹਾਜ਼ਿਰ ਹੈ। ਜੇ ਥੋੜਾ ਜਿਹਾ ਰੁੱਕੋ ਤਾਂ ਹੁਣੇ ਪ੍ਰਸ਼ਾਦਾ ਲਾਹ ਦਿੰਦਾ ਹਾਂ। ਇਥੇ ਇਤਿਹਾਸਕਾਰ ਕਹਿੰਦਾ ਹੈ ਕਿ ਗੁਰੂ ਜੀ ਟਿੱਕੇ। ਸਵੇਰੇ ਜਦੋਂ ਸੰਗਤ ਸਜੀ ਤਾਂ ਕਹਿਣ ਲੱਗੇ ਨੰਦ ਲਾਲ ਜੀ ਨੂੰ ਬੁਲਾਉ। ਭਾਈ ਸਾਹਿਬ ਨੂੰ ਬੁਲਾਇਆ ਗਿਆ। ਦੇਖੋ, ਮਹਾਨ ਸ਼ਾਇਰ ਜਿਸ ਦੇ ਮੁਕਾਬਲੇ ਵਿਚ ਹਿੰਦੁਸਤਾਨ ਵਿਚ ਕੋਈ ਵਿਦਵਾਨ ਨਹੀਂ ਸੀ, ਪਰ ਬਾਬੇ ਨੇ ਕਿਹਾ, ਨਹੀਂ, ਇਕੱਲੀ ਵਿਦਵਤਾ ਨੇ ਪਾਰ ਨਹੀਂ ਕਰਨਾ ਜਿੰਨੀ ਦੇਰ ਤੱਕ ਅੰਦਰ ਦੇ ਭਾਂਡੇ ਨਾ ਧੋਤੇ ਜਾਣ।

ਭਾਈ ਨੰਦ ਲਾਲ ਜੀ ਆਏ। ਇਤਿਹਾਸ ਕਹਿੰਦਾ ਹੈ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਥੱਲੇ ਉਤਰ ਆਏ ਤੇ ਸੀਨੇ ਨਾਲ ਲਾ ਕੇ ਕਹਿਣ ਲੱਗੇ, ਸਾਧ ਸੰਗਤ ਜੀ ! ਭਾਈ ਨੰਦ ਲਾਲ ਸਾਡਾ ਦਾਤਾ ਹੈ। ਕਿਉਂ ? ਜਿਹੜੇ ਬੰਦਗੀ ਕਰਨ ਵਾਲਿਆਂ ਨੂੰ ਭੁੱਖ ਲੱਗੇ ਤਾਂ ਇਸ ਦਾ ਅੰਦਰ ਦੇਖ ਨਹੀਂ ਸਕਦਾ। ਮੈਂ ਰੋਟੀ ਮੰਗੀ, ਇਸ ਦੇ ਅੰਦਰ ਇਕ ਤੜਪ ਪੈਦਾ ਹੋ ਗਈ। ਕਹਿਣ ਲੱਗੇ, ਜਾ ਸਾਡਿਆ ਦਾਤਾ, ਤੈਨੂੰ ਭਗਤੀ ਦੀ ਦਾਤ ਦਿੱਤੀ, ਜੋ ਕੁਝ ਤੂੰ ਆਪਣੀ ਰਸਨਾ ਤੋਂ ਕਹੇਂਗਾ, ਜੋ ਸੁਣੇਗਾ, ਉਸਨੂੰ ਗੁਰੂ ਦੀ ਸ਼ਰਧਾ ਪ੍ਰਾਪਤ ਹੋਵੇਗੀ।

ਆਉ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਅਸੀਂ ਜੁੜੀਏ। ਜੁੜਨ ਲਈ ਜਿਨ੍ਹਾਂ ਨੇ ਅੰਮ੍ਰਿਤ ਦੀ ਦਾਤ ਨਹੀਂ ਲਈ, ਉਹ ਅੰਮ੍ਰਿਤ ਦੀ ਦਾਤ ਲਉ। ਜਿਹੜੇ ਅੱਜ ਤੱਕ ਨਸ਼ਾ ਵਰਤਦੇ ਹਨ ਭਾਵੇਂ ਲੁੱਕ ਕੇ ਵੀ, ਉਹ ਸੱਚੀ ਮੁੱਚੀ ਕਹਿ ਦੇਣ ਕਿ ਧੰਨ ਗੁਰੂ ਗੋਬਿੰਦ ਸਿੰਘ

ਜੀ ! ਅੱਜ 300-ਸਾਲਾ ਦਿਵਸ 'ਤੇ ਮੈਂ ਤੇਰੇ ਦਰ 'ਤੇ ਬੇਨਤੀ ਕਰਦਾ ਹਾਂ ਕਿ ਸਾਡੇ ਕੋਲੋਂ ਨਹੀਂ ਨਿੱਭਣਾ। ਤੁਸੀਂ ਮੇਹਰ ਕਰੋ, ਤਾਂਕਿ ਅੱਜ ਤੋਂ ਬਾਅਦ ਅਸੀਂ ਕੋਈ ਵੀ ਨਸ਼ਾ ਨਾ ਕਰੀਏ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਸਾਨੂੰ ਸਾਰਿਆਂ ਨੂੰ ਸੁਮੱਤ ਬਖ਼ਸ਼ਣ। ਅਸੀਂ ਗੁਰਸਿਖੀ ਮਾਰਗ ਦੇ ਪਾਂਧੀ ਬਣ ਕੇ ਦੇਸ਼, ਕੌਮ ਤੇ ਪੰਥ ਦਾ ਨਾਮ ਉਜਲਾ ਕਰੀਏ। ਏਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਖੀਸਾ ਮੇਰਾ ਹੱਥ ਤੇਰਾ

ਪਰਮ ਸਨਮਾਨ ਯੋਗ ਚਵਰ ਛੱਤਰ ਦੇ ਮਾਲਕ ਜੁੱਗੋ ਜੁੱਗ ਅਟੱਲ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਪ੍ਰਮਾਤਮਾ ਸਮਰੱਥ ਸਤਿਗੁਰੂ ਤੇ ਕਮਾਈ ਵਾਲੇ ਜਗਿਆਸੂ ਦੀ ਥਾਂ ਪਰ ਥਾਂ ਆਪ ਖ਼ੁਦ ਪ੍ਰਤੱਖ ਅਗਵਾਈ ਕਰਦੇ ਹਨ। ਗੁਰੂ ਅਰਜਨ ਦੇਵ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ-

ਮਹਲਾ ੫ ॥

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥*

(ਅੰਗ ੪੮੭)

ਅੱਧੀ ਕੌਡੀ ਦਾ ਜਿਸਨੂੰ ਛੀਂਬਾ ਕਹਿੰਦੇ ਸਨ, ਉਹ ਲੱਖਾਂ ਦਾ ਬਣ ਗਿਆ। ਅਗਲਾ ਬਚਨ ਹੈ-

*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥*

(ਅੰਗ ੪੮੭)

ਕੱਪੜੇ ਬੁਣਨ ਵਾਲੇ ਭਗਤ ਕਬੀਰ ਸਨ, ਉਹ ਗੁਣਾਂ ਦੀ ਖਾਨ ਬਣ ਗਏ।

*ਰਵਿਦਾਸੁ ਢੁਵੰਤਾ ਢੋਰ ਨੀਤਿ*

ਜਿਹੜਾ ਰੋਜ਼ ਮਰੇ ਪਸ਼ੂ ਢੋਂਦਾ ਪਿਆ ਹੈ,

*ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥ ੨॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥*

ਅਗਲੀ ਤੁੱਕ ਹੈ ਪ੍ਰਤੱਖ ਦੀਦਾਰ ਦੀ-

*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥*

(ਅੰਗ ੪੮੮)

ਪ੍ਰਤੱਖ ਦਾ ਅਰਥ ਕਰਾਂਗੇ ਕਿ ਦ੍ਰਿਸ਼ਟਮਾਨ ਨੇਤਰਾਂ ਦੇ ਨਾਲ। ਕਬੀਰ ਸਾਹਿਬ ਦਾ ਸਲੋਕ ਹੈ। ਪਹਿਲਾ ਸਲੋਕ ਹੈ ਕਬੀਰ ਸਾਹਿਬ ਨੇ ਆਪਣੇ ਨੇਤਰ ਬੰਦ ਕੀਤੇ ਹਨ। ਜਦੋਂ ਕੋਈ ਦੇਖਦਾ ਹੈ ਕਿ ਅੱਖਾਂ ਬੰਦ ਹਨ ਤੇ ਗਰਦਨ ਝੁਕਾਅ ਕੇ ਬੈਠੇ ਹਨ। ਕਿਸੇ ਨੇ ਪੁੱਛ ਲਿਆ ਕਿ ਭਗਤ ਜੀ ! ਆਪ ਜੀ ਜਦੋਂ ਵੀ ਬੈਠਦੇ ਹੋ, ਅੱਖਾਂ ਨੀਵੀਆਂ ਪਾ ਕੇ ਬੈਠਦੇ ਹੋ। ਕੋਈ ਬੁਲਾਉਂਦਾ ਹੈ ਤਾਂ ਵੀ ਅੱਖਾਂ ਨਹੀਂ ਖੋਲ੍ਹਦੇ। ਹਰ ਵੇਲੇ ਨੀਵੀਂ ਕਿਉਂ ? ਕਹਿਣ ਲੱਗੇ, ਤੈਨੂੰ ਸੱਚ ਦੱਸਾਂ, ਤੂੰ ਹਕੀਕਤ ਪੁੱਛਣੀ ਚਾਹੁੰਦਾ ਹੈਂ। ਮੈਂ ਆਪਣੀਆਂ ਅੱਖਾਂ ਤਾਂ ਨੀਵੀਆਂ ਕੀਤੀਆਂ ਹਨ ਕਿਉਂਕਿ ਹਿਰਦੇ ਦੀ ਸੇਜ ਉੱਪਰ ਪਿਆਰਾ ਆ ਕੇ ਬੈਠ ਗਿਆ ਹੈ। ਬਸ ਉਸਨੂੰ ਦੇਖਣ ਤੋਂ ਵਿਹਲ ਹੀ ਕੋਈ ਨਹੀਂ। ਅੱਖਾਂ ਤਾਂ ਚੁੱਕਾਂ ਜੇ ਮੈਨੂੰ ਅੰਦਰ ਤੋਂ ਵਿਹਲ ਮਿਲੇ।

ਕੁਝ ਦਿਨ ਲੰਘੇ ਤੇ ਭਗਤ ਸਾਹਿਬ ਅੱਖਾਂ ਖੋਲ੍ਹ ਕੇ ਇਕ ਟਿੱਕ ਦੇਖੀ ਜਾਂਦੇ ਹਨ। ਉਸ ਨੇ ਪੁੱਛ ਲਿਆ ਮਹਾਂਪੁਰਖੋ ! ਪਹਿਲਾਂ ਤਾਂ ਨੇਤਰ ਬੰਦ ਕੀਤੇ ਸਨ ਕਿ ਆਪਣੇ ਪਿਆਰੇ ਨੂੰ ਅੰਦਰੋਂ ਦੇਖਦੇ ਸੀ ਅਤੇ ਹੁਣ ਅੱਖਾਂ ਝਮਕਦੇ ਵੀ ਨਹੀਂ, ਹੁਣ ਕੀ ਦੇਖਦੇ ਹੋ ? ਕਹਿਣ ਲੱਗੇ, ਅਸਲ ਵਿਚ ਤੇਰੇ ਕੋਲ ਦੇਖਣ ਵਾਲੇ ਨੇਤਰ ਨਹੀਂ। ਜਿਹੜਾ ਮੇਰੇ ਹਿਰਦੇ ਵਿਚ ਝਲਕਾਰੇ ਮਾਰਦਾ ਸੀ, ਹੁਣ ਪ੍ਰਤੱਖ ਮੈਨੂੰ ਦਿੱਸਣ ਲੱਗ ਪਿਆ ਹੈ। ਜਿਸ ਨੂੰ ਅੰਦਰ ਦੇਖਦਾ ਸੀ, ਉਹ ਸਾਹਮਣੇ ਖਲੋਤਾ ਹੈ। ਅੱਖਾਂ ਕਿਵੇਂ ਝਮਕਾਂ ? ਮੈਂ ਤਾਂ ਉਸ ਦੇ ਰੂਪ ਨੂੰ ਦੇਖੀ ਜਾ ਰਿਹਾ ਹਾਂ। ਪਹਿਲਾ ਸਲੋਕ ਹੈ-

*ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ॥*

(ਅੰਗ ੧੩੭੭)

ਅਸੀਂ ਇਕ ਸ਼ਬਦ ਵਰਤਦੇ ਹਾਂ-

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥*
*ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥*

(ਅੰਗ ੬੪੪)

ਕਹਿੰਦੇ ਹਨ ਮਿਰਗ ਦੀ ਨਾਭੀ ਵਿਚ ਕਸਤੂਰੀ ਹੈ, ਪਰ ਹਰ ਇਕ ਮਿਰਗ ਦੀ ਨਾਭੀ ਵਿਚ ਨਹੀਂ। ਮਿਰਗਾਂ ਦੀਆਂ ਤਾਂ ਜੰਗਲ ਵਿਚ ਡਾਰਾਂ ਹਨ। ਸ਼ਿਕਾਰੀ ਨੂੰ ਕਿਵੇਂ ਪਤਾ ਚੱਲਦਾ ਹੈ ਕਿ ਇਸ ਮਿਰਗ ਦੀ ਨਾਭੀ ਵਿਚ ਕਸਤੂਰੀ ਹੈ। ਕਸਤੂਰਿਆ ਮਿਰਗ ਦੀ ਚਾਲ ਦੂਜੇ ਮਿਰਗਾਂ ਨਾਲੋਂ ਵੱਖਰੀ ਹੋ ਜਾਂਦੀ ਹੈ। ਆਮ ਮਿਰਗ ਚੁੰਗੀਆਂ ਮਾਰ ਕੇ ਦੌੜਦੇ ਹਨ। ਜਿਸ ਦੇ

ਅੰਦਰ ਕਸਤੂਰੀ ਦਾ ਨਾਭਾ ਖੁੱਲ੍ਹਦਾ ਹੈ, ਉਹ ਮਿਰਗ ਦੌੜਨਾ ਬੰਦ ਕਰ ਦਿੰਦੇ ਹਨ। ਦੂਜਾ, ਜਿਸ ਮਿਰਗ ਦੇ ਅੰਦਰ ਕਸਤੂਰੀ ਦਾ ਨਾਭਾ ਖੁੱਲ੍ਹਦਾ ਹੈ, ਉਹ ਡਾਰ ਵਿਚ ਕਦੀ ਨਹੀਂ ਤੁਰਦਾ, ਬਾਕੀ ਸਾਰੇ ਡਾਰਾਂ ਵਿਚ ਚੱਲਣਗੇ। ਤੀਸਰਾ ਉਸ ਦਾ ਲੱਛਣ ਹੈ ਕਿ ਉਹ ਹਮੇਸ਼ਾ ਆਪਣੀ ਗਰਦਨ ਨੂੰ ਜ਼ਮੀਨ ਵੱਲ ਝੁਕਾ ਕੇ ਰੱਖਦਾ ਹੈ।

ਹਕੀਕਤ ਵਿਚ ਇਹੀ ਭਗਤ ਦੇ ਚਿੰਨ੍ਹ ਹਨ। ਅਸੀਂ ਡਾਰਾਂ ਪਿੱਛੇ ਜੋ ਦੁਨੀਆਂ ਕਰਦੀ ਹੈ, ਉਸ ਪਿੱਛੇ ਚੱਲਾਂਗੇ, ਪਰ ਚੇਤੇ ਰੱਖਿਉ, ਜਿਸ ਦੇ ਅੰਦਰ ਨਾਮ ਦਾ ਨਾਭਾ ਖੁੱਲ੍ਹ ਗਿਆ, ਉਹ ਦੁਨੀਆਂ ਦੀ ਕਤਾਰ ਪਿੱਛੇ ਨਹੀਂ ਚੱਲਦਾ। ਉਹ ਭਾਵੇਂ ਇਕੱਲਾ ਹੀ ਤੁਰੇ, ਪਰ ਤੁਰੇਗਾ ਉਸ ਰਸਤੇ ਉੱਪਰ ਜਿਹੜਾ ਰੱਬ ਦੇ ਘਰ ਨੂੰ ਜਾਂਦਾ ਪਿਆ ਹੈ। ਦੂਜੀ ਬੇਨਤੀ ਕਿ ਉਹ ਹਮੇਸ਼ਾ ਆਪਣੇ ਆਪ ਨੂੰ ਝੁਕਾ ਕੇ ਰੱਖਦਾ ਹੈ। ਉਸ ਦੇ ਅੰਦਰ ਨਾਮ ਦੀ ਮਹਿਕ ਹੈ। ਹਜ਼ੂਰ ਨੇ ਕਿਹਾ, ਤੀਸਰਾ ਉਹ ਇਕਾਂਤ ਵਿਚ ਇਕੱਲਾ ਹੈ, ਉਹ ਭੀੜ ਵਿਚ ਨਹੀਂ।

ਭਗਤ ਦੀ ਚਾਲ ਨਿਰਾਲੀ ਹੈ। ਕਬੀਰ ਸਾਹਿਬ ਨੇ ਪਹਿਲਾਂ ਅੰਦਰ ਦਰਸ਼ਨ ਕੀਤੇ, ਹੁਣ ਉਹਨਾਂ ਨੇ ਨੇਤਰ ਖੋਲ੍ਹ ਲਏ। ਉਥੇ ਭਗਤ ਜੀ ਨੇ ਉੱਤਰ ਦਿੱਤਾ-

*ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ॥*
*ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ॥*

(ਅੰਗ ੧੩੭੭)

ਅੱਖਾਂ ਬੰਦ ਕਿਉਂ ਕਰਾਂ, ਮੈਨੂੰ ਹਰ ਪਾਸੇ ਪ੍ਰਮਾਤਮਾ ਦਿੱਸਦਾ ਹੈ। ਸੰਤ ਬਾਬਾ ਨਿਧਾਨ ਸਿੰਘ ਜੀ ਬਿਰਹਾ ਦੀ ਤਾਂਘ ਲੈ ਕੇ ਧੰਨ ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਜੀ ਦਾ ਪਿਆਰ ਅੰਤਰ-ਆਤਮੇ ਲੈ ਕੇ ਟਿੱਕੇ ਹਨ। ਇਤਿਹਾਸ ਕਹਿੰਦਾ ਹੈ ਕਿ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਹੈ। ਨੇਤਰ ਖੁੱਲ੍ਹੇ ਹਨ ਤਾਂ ਪ੍ਰਤੱਖ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜੀ ਦੇ ਦੀਦਾਰ ਹੋਏ। ਹਜ਼ੂਰ ਦੇ ਚਰਨਾਂ ਵਿਚ ਆਪਣਾ ਮਸਤਕ ਝੁਕਾਇਆ ਤੇ ਬਿਰਹਾ ਦੇ ਭਿੱਜੇ ਹੋਏ ਨੇਤਰਾਂ ਨਾਲ ਚੋਜੀ ਪ੍ਰੀਤਮ ਦੇ ਚਰਨ ਧੋ ਦਿੱਤੇ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਪਦਾ ਹੈ ਪ੍ਰਤੱਖ ਦਰਸ਼ਨਾਂ ਸੰਬੰਧੀ। ਪਦਾ ਹੈ-

*ਸਫਲ ਦਰਸਨੁ ਪੇਖਤ ਪੁਨੀਤ॥*
*ਪਰਸਤ ਚਰਨ ਗਤਿ ਨਿਰਮਲ ਰੀਤ॥*
*ਭੇਟਤ ਸੰਗਿ ਰਾਮ ਗੁਨ ਰਵੇ॥*
*ਪਾਰਬ੍ਰਹਮ ਕੀ ਦਰਗਹ ਗਵੇ॥*
*ਸੁਨਿ ਕਰਿ ਬਚਨ ਕਰਨ ਆਘਾਨੇ॥*
*ਮਨਿ ਸੰਤੋਖੁ ਆਤਮ ਪਤੀਆਨੇ॥*

*ਪੂਰਾ ਗੁਰੁ ਅਖੵਓ ਜਾ ਕਾ ਮੰਤ੍ਰ॥*
*ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥*

(ਅੰਗ ੨੮੭)

ਸਫਲ ਦਰਸ਼ਨ ਦਾ ਅਰਥ ਹੈ ਗੁਰੂ ਦੇ ਦਰਸ਼ਨ ਨਿਹਫਲ ਨਹੀਂ। ਪੇਖਤ ਦਾ ਸੰਬੰਧ ਸਾਡੀਆਂ ਅੱਖਾਂ ਨਾਲ ਹੈ ਕਿ ਗੁਰੂ ਜੀ ਦੇ ਦੀਦਾਰ ਨਿਹਫਲ ਨਹੀਂ। ਜਦੋਂ ਨੇਤਰਾਂ ਨਾਲ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਗੁਰੂ ਜੀ ਦੇ ਪ੍ਰਤੱਖ ਦਰਸ਼ਨ ਅੰਦਰ ਨੂੰ ਅੱਤ ਦਾ ਪਵਿੱਤਰ ਕਰ ਗਏ ਹਨ। ਕਹਿਣ ਲੱਗੇ, ਦਰਸ਼ਨ ਕੀਤੇ, ਚਰਨਾਂ ਵਿਚ ਮੱਥਾ ਟੇਕਿਆ ਅਤੇ ਚਰਨ ਫੜਨ ਦੀ ਦੇਰ ਸੀ ਕਿ ਅੰਦਰ ਨਾਮ ਦੀਆਂ ਤਾਰਾਂ ਜੁੜ ਗਈਆਂ।

*ਸਫਲ ਦਰਸਨੁ ਪੇਖਤ ਪੁਨੀਤ॥*
*ਪਰਸਤ ਚਰਨ ਗਤਿ ਨਿਰਮਲ ਰੀਤ॥*
*ਭੇਟਤ ਸੰਗਿ ਰਾਮ ਗੁਨ ਰਵੇ॥*

ਗੁਰੂ ਜੀ ਦੀ ਸੰਗਤ ਵਿਚ ਪ੍ਰਮਾਤਮਾ ਦੇ ਗੁਣ, ਪ੍ਰਮਾਤਮਾ ਦੀ ਸਿਫ਼ਤ, ਪ੍ਰਮਾਤਮਾ ਦੇ ਨਾਮ ਦਾ ਖ਼ਜ਼ਾਨਾ ਧੁਰ ਅੰਦਰ ਸਮਾਅ ਗਿਆ।

*ਪਾਰਬ੍ਰਹਮ ਕੀ ਦਰਗਹ ਗਵੇ॥*

ਅਗਲੀ ਤੁੱਕ ਹੈ-

*ਸੁਨਿ ਕਰਿ ਬਚਨ ਕਰਨ ਆਘਾਨੇ॥*

ਦਰਸ਼ਨ ਹੋਏ, ਚਰਨਾਂ ਵਿਚ ਸਪਰਸ਼ਤਾ ਮਿਲੀ। ਗੁਰੂ ਜੀ ਨੇ ਆਪਣੇ ਬਚਨ ਕੀਤੇ ਜਿਹੜੇ ਸਰਵਨ ਸਨ, ਉਹ ਤ੍ਰਿਪਤ ਹੋ ਗਏ।

*ਮਨਿ ਸੰਤੋਖੁ ਆਤਮ ਪਤੀਆਨੇ॥*
*ਪੂਰਾ ਗੁਰੁ ਅਖੵਉ*

ਜਿਸਦਾ ਮੰਤਰ ਨਾਸ਼ ਨਹੀਂ ਹੋਣਾ।

*ਪੂਰਾ ਗੁਰ ਅਖੵਓ ਜਾ ਕਾ ਮੰਤ੍ਰ॥*

ਗੁਰੂ ਜੀ ਦੇ ਦਰਸ਼ਨਾਂ ਨੇ ਕੀ ਕੀਤਾ-

*ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥*

ਅੰਮ੍ਰਿਤ ਦ੍ਰਿਸ਼ਟੀ ਗੁਰੂ ਜੀ ਦੀ ਪਈ, ਬਚਨ ਹੋਏ ਤੇ ਪ੍ਰਤੱਖ ਦਰਸ਼ਨਾਂ ਨੇ ਪਿਆਰਿਉ ! ਉਹ ਅਵਸਥਾ ਬਖ਼ਸ਼ ਦਿੱਤੀ ਜਿਹੜੀ ਅਵਸਥਾ ਨੂੰ ਵੱਡੇ-ਵੱਡੇ ਜੋਗੀ ਅਤੇ ਮੁਨੀਸ਼ਵਰ

ਤੜਪਦੇ ਹਨ। ਗੁਰਬਾਣੀ ਦੀਆਂ ਤੁੱਕਾਂ ਹਨ ਕਿ-

*ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥*
*ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥*

(ਅੰਗ ੧੦੯੬)

ਜੇ ਪ੍ਰਮਾਤਮਾ ਵੱਲ ਹੋ ਜਾਏ ਫਿਰ ਕਿਸੇ ਦੀ ਮੁਹਤਾਜੀ ਨਹੀਂ।

*ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥*

(ਅੰਗ ੯੫੭)

ਪਰ ਗੁਰੂ ਰਾਮਦਾਸ ਜੀ ਨੇ ਬਾਣੀ ਵਿਚ ਇਕ ਬਚਨ ਕਿਹਾ। ਕਹਿੰਦੇ ਹਨ, ਹਰ ਬੰਦਾ ਕਿਸੇ ਨਾ ਕਿਸੇ ਦੇ ਸਹਾਰੇ ਅਤੇ ਕਿਸੇ ਨਾ ਕਿਸੇ ਧੜੇ ਵਿਚ ਜੀਉਂਦਾ ਹੈ। ਪਰ ਮਹਾਂਪੁਰਖ ਦੀ ਅਵਸਥਾ ਕੀ ਹੈ ? ਹਜ਼ੂਰ ਨੇ ਫੁਰਮਾਇਆ ਹੈ ਕਿ ਕੋਈ ਇਨਸਾਨ ਇਸ ਕਰਕੇ ਜੀਉਂਦਾ ਹੈ ਕਿ ਮੇਰੇ ਪੁੱਤਰ ਕੋਲ ਬੜੀ ਲਿਆਕਤ ਹੈ। ਮੇਰੇ ਪੁੱਤਰ ਦੇ ਹੱਥ ਵਿਚ ਬਹੁਤ ਵੱਡਾ ਗੁਣ ਹੈ। ਕੋਈ ਇਸ ਸਹਾਰੇ ਜੀਉਂਦਾ ਹੈ ਕਿ ਜਿਸ ਘਰ ਨਾਲ ਮੇਰਾ ਰਿਸ਼ਤਾ ਬਣਿਆ ਹੈ, ਮੇਰੇ ਦਾਮਾਦ ਕੋਲ ਬੜੀ ਲਿਆਕਤ ਹੈ। ਤੀਸਰਾ ਇਸ ਕਰਕੇ ਜੀਉਂਦਾ ਹੈ ਕਿ ਮੇਰੀ ਸਰਦਾਰਾਂ ਨਾਲ, ਚੌਧਰੀਆਂ ਨਾਲ, ਰਾਜਨੇਤਾਵਾਂ ਨਾਲ ਬੜੀ ਸਾਂਝ ਹੈ। ਚੋਥਾ ਇਸ ਕਰਕੇ ਜੀਉਂਦਾ ਹੈ ਕਿ ਹਰ ਬੰਦਾ ਮੇਰੀ ਲਿਆਕਤ ਤੋਂ ਪ੍ਰਭਾਵਿਤ ਹੈ। ਗੁਰੂ ਰਾਮਦਾਸ ਜੀ ਨੇ ਕਿਹਾ ਹੈ, ਜਿਸਦੇ ਵੱਲ ਪ੍ਰਮਾਤਮਾ ਹੋਵੇ ਉਹ ਕਦੀ ਦੁਨੀਆਂ ਦੇ ਬੰਦੇ ਦੇ ਹੱਥਾਂ ਵੱਲ ਨਹੀਂ ਵੇਖਦਾ, ਉਹ ਕੇਵਲ ਪ੍ਰਮਾਤਮਾ ਦੇ ਸਹਾਰੇ ਜੀਉਂਦਾ ਹੈ। ਗੁਰੂ ਜੀ ਦਾ ਬਾਣੀ ਵਿਚ ਬਚਨ ਆਉਂਦਾ ਹੈ-

*ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ॥*

ਧੜਾ ਦਾ ਅਰਥ ਹੈ ਸਹਾਰਾ।

*ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥*
*ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥*

ਪਰ ਮਹਾਂਪੁਰਖ ਕਹਿੰਦਾ ਹੈ-

*ਹਮਾਰਾ ਧੜਾ ਹਰਿ ਰਹਿਆ ਸਮਾਈ॥੧॥*
*ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ॥*
*ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ*
*ਹਉ ਹਰਿ ਗੁਣ ਗਾਵਾ ਅਸੰਖ ਅਨੇਕ॥ ੧॥ ਰਹਾਉ॥*

(ਅੰਗ ੩੬੬)

ਮੇਰਾ ਧੜਾ ਕੇਵਲ ਸਮਰੱਥ ਗੁਰੂ ਅਤੇ ਪ੍ਰਮਾਤਮਾ ਹੈ। ਜਦੋਂ ਪ੍ਰਮਾਤਮਾ ਵੱਲ ਹੋ ਜਾਏ

ਤਾਂ ਫਿਰ ਕਿਸੇ ਵੀ ਚੀਜ਼ ਦੀ ਕਮੀ ਨਹੀਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਕ ਬਚਨ ਕਿਹਾ ਹੈ। ਪ੍ਰਮਾਤਮਾ ਦੇ ਰੰਗ ਹਨ। ਉਹ ਬੰਦਗੀ ਵਾਲੇ ਨੂੰ ਦਾਤ ਦਿੰਦਾ ਹੈ। ਕੋਈ ਸੋਹਣੀ ਪੁਸ਼ਾਕ ਪਾਉਂਦਾ ਹੈ। ਕਿਸੇ ਬੰਦਗੀ ਵਾਲੇ ਦੇ ਅੰਦਰ ਇੰਨਾ ਖ਼ਜ਼ਾਨਾ ਟਿਕਾਅ ਦਿੰਦਾ ਹੈ ਕਿ ਬਾਹਰ ਦੇਖਣ ਨੂੰ ਲੱਗਦਾ ਹੈ ਕਿ ਮੈਲੇ ਪੁਰਾਣੇ ਕੱਪੜੇ ਹਨ, ਪਰ ਅੰਦਰ ਜਦੋਂ ਝਾਤੀ ਮਾਰ ਕੇ ਦੇਖੋ ਤਾਂ ਇਕ ਇਕ ਦੇ ਅੰਦਰ ਪ੍ਰਮਾਤਮਾ ਦੇ ਖ਼ਜ਼ਾਨੇ ਦੀ ਰੇਸ਼ਮ ਪਈ ਹੋਈ ਹੈ। ਆਸਾ ਦੀ ਵਾਰ ਅਸੀਂ ਪੜ੍ਹਦੇ ਹਾਂ-

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*
*ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ॥*

ਉਹ ਮਹਾਂਪੁਰਖ-

*ਰੰਗਿ ਹਸਹਿ ਰੰਗਿ ਰੋਵਹਿ*

ਉਸ ਦੇ ਪਿਆਰ ਵਿਚ ਆਏ ਰੱਬ ਨਾਲ ਹੱਸਦੇ ਹਨ। ਇਕਾਂਤ ਵਿਚ ਬੈਠੇ ਪਿਆਰੇ ਦੀ ਯਾਦ ਵਿਚ ਰੋਈ ਵੀ ਜਾਂਦੇ ਹਨ। ਪਰ ਉਹਨਾਂ ਦਾ ਰੋਣਾ ਦੁੱਖ ਦਾ ਰੋਣਾ ਨਹੀਂ-

*ਚੁਪ ਭੀ ਕਰਿ ਜਾਹਿ॥*

ਮੌਜ ਆਈ ਤਾਂ ਕਿੰਨੇ ਕਿੰਨੇ ਦਿਨ ਬੋਲਦੇ ਨਹੀਂ।

*ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥*

(ਅੰਗ ੪੭੩)

ਇਕ ਰੱਬ ਤੋਂ ਬਿਨਾਂ ਕਿਸੇ ਦੀ ਪ੍ਰਵਾਹ ਨਹੀਂ।

*ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥*
*ਤੁਧੁ ਸਭੁ ਕਿਛੁ ਮੈਨੋ ਸਉਪਿਆ*

ਜਿਹੜਾ 'ਸਭ' ਸ਼ਬਦ ਹੈ, ਇਸ ਦੇ ਵਿਚ ਬੜੀ ਵੱਡੀ ਰਹਿਮਤ ਗੁਰੂ ਜੀ ਨੇ ਰੱਖ ਦਿੱਤੀ ਹੈ। ਇਕ ਸ਼ਬਦ ਹੈ 'ਬਹੁਤ ਕੁਝ'। ਚੇਤੇ ਰੱਖਿਉ 'ਬਹੁਤ' ਸ਼ਬਦ ਦੀ ਵੀ ਹੱਦ ਹੈ, ਪਰ 'ਸਭ' ਸ਼ਬਦ ਦੀ ਕੋਈ ਹੱਦ ਨਹੀਂ। ਸਭ ਦਾ ਅਰਥ ਹੀ ਇਹ ਹੈ ਕਿ ਬਾਕੀ ਕੋਈ ਚੀਜ਼ ਬਚੀ ਹੀ ਨਹੀਂ। ਸਭ ਦਾ ਅਰਥ ਜੋ ਕੁਝ ਦੀਨ ਤੇ ਦੁਨੀਆਂ ਦਾ ਸੀ, ਉਹ ਸਭ ਕੁਝ ਮੈਂ ਤੇਰੀ ਝੋਲੀ ਵਿਚ ਪਾ ਦਿੱਤਾ।

*ਜਾ ਤੇਰਾ ਬੰਦਾ॥*

ਬੰਦੇ ਦਾ ਅਰਥ ਹੈ ਗ਼ੁਲਾਮ। ਮੈਂ ਤੇਰਾ ਬੰਦਾ ਹਾਂ, ਤੇਰਾ ਗ਼ੁਲਾਮ ਹਾਂ, ਮੈਂ ਤੇਰੇ ਚਰਨਾਂ ਵਿਚ ਝੁੱਕਿਆ ਹਾਂ, ਤੁਸੀਂ ਸਭ ਕੁਝ ਮੈਨੂੰ ਬਖ਼ਸ਼ ਦਿੱਤਾ ਹੈ।

*ਲਖਮੀ ਤੋਟਿ ਨ ਆਵਈ*

ਕਦੀ ਘਾਟਾ ਨਹੀਂ ਪਵੇਗਾ।

*ਖਾਇ ਖਰਚ ਰਹੰਦਾ॥*

(ਅੰਗ ੧੦੯੬)

ਜਿੰਨੀ ਮਰਜ਼ੀ ਖਰਚੀ ਜਾਏ, ਜਿਸ ਦੇ ਵੱਲ ਗੁਰੂ ਖਲੋ ਜਾਏ ਤਾਂ ਨਾ ਰੁਪਈਏ ਦਾ ਘਾਟਾ ਪੈਂਦਾ ਹੈ ਤੇ ਨਾ ਕਦੀ ਅੰਨ ਦਾ ਘਾਟਾ ਪੈਂਦਾ ਹੈ।

ਭਾਈ ਨੰਦ ਲਾਲ ਜੀ ਨੇ ਆਪਣੀ ਰਚਨਾ ਵਿਚ ਇਕ ਬਚਨ ਕਿਹਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਸਿਫ਼ਤ ਕਰਨ ਵਿਚ ਉਹਨਾਂ ਕਮਾਲ ਕਰ ਦਿੱਤੀ। ਉਹਨਾਂ ਦੀ ਰਚਨਾ ਜਿਹੜੀ 'ਜ਼ਿੰਦਗੀ ਨਾਮਾ' ਹੈ, ਉਸ ਵਿਚ ਉਹਨਾਂ ਇਕ ਬਚਨ ਕਿਹਾ। ਕਹਿੰਦੇ ਹਨ, ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਸੱਚੇ ਪਾਤਿਸ਼ਾਹ ! ਮੈਂ ਤੇਰੇ ਦਰਬਾਰ ਵਿਚ ਆਪਣੀਆਂ ਅੱਖਾਂ ਨਾਲ ਦੇਖਦਾ ਹਾਂ। ਹਜ਼ੂਰ ! ਆਸਮਾਨ ਦੇ ਉੱਪਰ ਚੰਦਰਮਾ ਹੈ ਤੇ ਜ਼ਮੀਨ ਵਿਚ ਸਭ ਤੋਂ ਨੀਵੀਂ ਥਾਂ ਸਮੁੰਦਰ ਦੀ ਡੂੰਘਾਈ ਹੈ। ਕਹਿਣ ਲੱਗੇ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ! ਜਿਸ ਦੇ ਸਿਰ ਉੱਪਰ ਆਪ ਜੀ ਹੱਥ ਰੱਖਦੇ ਹੋ, ਜਿਸ ਨੂੰ ਆਪਣੀ ਰਸਨਾ ਤੋਂ ਆਪ ਜੀ ਬਚਨ ਦੇ ਦਿਉ ਤੇ ਜਿਹੜਾ ਤੁਹਾਡੇ ਚਰਨਾਂ ਵਿਚ ਇਕ ਵਾਰੀ ਮੱਥਾ ਟੇਕ ਦੇਵੇ, ਚੰਦਰਮਾ ਤੋਂ ਲੈ ਕੇ ਸਮੁੰਦਰ ਤੱਕ ਜਿੰਨੇ ਖ਼ਜ਼ਾਨੇ ਤੂੰ ਪੈਦਾ ਕੀਤੇ ਹਨ ਮੇਰੇ ਮਾਲਕਾ ! ਉਸ ਦੇ ਚਰਨਾਂ ਵਿਚ ਆ ਕੇ ਝੁੱਕ ਜਾਂਦੇ ਹਨ। ਉਸ ਦੀ ਪਾਟੀ ਕੁੜਤੀ ਪਾਈ ਹੋਈ ਦੇ ਸਾਹਮਣੇ ਸ਼ਹਿਨਸ਼ਾਹ ਦੀ ਪੁਸ਼ਾਕ ਦੀ ਵੀ ਰੰਚਕ ਮਾਤਰ ਕੀਮਤ ਨਹੀਂ।

ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ ਸਿੱਖ ਲਾਡਲੇ ਕਵੀ ਹਨ ਭਾਈ ਨੰਦ ਲਾਲ। ਉਹ ਆਪਣੀ ਰਚਨਾ ਵਿਚ ਕਹਿੰਦੇ ਹਨ ਕਿ ਜੇ ਤੂੰ ਵੱਡੇ ਰੁਤਬੇ ਪਾਉਣਾ ਚਾਹੁੰਦਾ ਹੈਂ ਤਾਂ ਫਿਰ ਆਪਣੇ ਆਪ ਨੂੰ ਝੁਕਾਉਣ ਦੀ ਜਾਚ ਸਿਖ ਲੈ। ਜੇ ਝੁੱਕਿਆ ਨਾ ਤਾਂ ਫਿਰ ਵੱਡਾਪਣ ਨਹੀਂ। ਜਿਹੜਾ ਰੁੱਖ ਨੀਵਾਂ ਹੈ, ਤੇਜ਼ ਹਵਾ ਆਏ ਤਾਂ ਉਹ ਝੁੱਕ ਜਾਂਦਾ ਹੈ। ਪਰ ਜਦੋਂ ਤੂਫ਼ਾਨ ਲੰਘ ਜਾਂਦਾ ਹੈ ਤਾਂ ਉਹ ਫਿਰ ਦੁਬਾਰਾ ਸਿੱਧਾ ਖੜ੍ਹਾ ਹੋ ਜਾਂਦਾ ਹੈ ਅਤੇ ਜਿਹੜੇ ਅੜਨ ਦਾ ਯਤਨ ਕਰਦੇ ਹਨ, ਉਹ ਜੜ੍ਹਾਂ ਤੋਂ ਪੁੱਟੇ ਜਾਂਦੇ ਹਨ ਜਾਂ ਅੱਧ ਵਿਚਕਾਰੋਂ ਟੁੱਟ ਜਾਂਦੇ ਹਨ। ਕਹਿੰਦੇ ਹਨ, ਜੇ ਤੂੰ ਬਜ਼ੁਰਗੀ ਚਾਹੁੰਦਾ ਹੈਂ ਤਾਂ ਝੁੱਕ ਅਤੇ ਦੂਜਾ ਨਾਮ ਵਿਚ ਜੁੜ। ਜਿੰਨੀ ਬੰਦਗੀ ਕਰੇਂਗਾ, ਜਿੰਨਾ ਵੱਡਾ ਰੱਬ ਹੈ, ਤੈਨੂੰ ਉੱਨਾ ਵੱਡਾ ਦਰਜਾ ਮਿਲੇਗਾ। ਤੁਸੀਂ ਸੋਹਿਲਾ ਸਾਹਿਬ ਵਿਚ ਰੋਜ਼ ਇਕ ਬਚਨ ਪੜ੍ਹਦੇ ਹੋ-

*ਛਿਅ ਘਰਿ ਛਿਅ ਗੁਰ ਛਿਅ ਉਪਦੇਸ॥*

ਬਾਣੀ ਵਿਚ ਘਰ ਦਾ ਅਰਥ ਬਾਹਰ ਦਾ ਘਰ ਵੀ ਹੈ। ਬਾਣੀ ਵਿਚ ਘਰ ਦਾ ਅਰਥ ਹਿਰਦਾ ਵੀ ਹੈ। ਘਰ ਦਾ ਅਰਥ ਆਤਮਕ ਅਵਸਥਾ ਵੀ ਹੈ, ਘਰ ਦਾ ਅਰਥ ਘਰਵਾਲੀ ਵੀ ਹੈ। ਛਿਅ ਘਰਿ ਦਾ ਇਥੇ ਅਰਥ ਹੈ ਛੇ ਸ਼ਾਸਤਰ। ਛਿਅ ਗੁਰ ਦਾ ਅਰਥ ਹੈ ਇਹਨਾਂ ਦੇ ਰਚਨ ਵਾਲੇ ਛੇ ਰਿਸ਼ੀ। ਛਿਅ ਉਪਦੇਸ, ਛੇਵਾਂ ਦੇ ਵੱਖ-ਵੱਖ ਉਪਦੇਸ਼ ਹਨ। ਪਰ-

ਗੁਰੁ ਗੁਰੁ ਏਕੋ ਵੇਸ ਅਨੇਕ॥ ੧॥

(ਕੀਰਤਨ ਸੋਹਿਲਾ)

ਇਕ ਓਅੰਕਾਰ ਸਾਰਿਆਂ ਦਾ ਸ਼੍ਰੋਮਣੀ ਗੁਰੂ ਹੈ, ਪਰ ਉਸ ਦੇ ਅਨੇਕਾਂ ਵੇਸ ਹਨ। ਦ੍ਰਿਸ਼ਟ ਅਤੇ ਅਦ੍ਰਿਸ਼ਟ, ਚੰਦਰਮਾ ਤੋਂ ਲੈ ਕੇ ਸਮੁੰਦਰ ਦੀ ਡੂੰਘਾਈ ਤੱਕ ਹਰ ਚੀਜ਼ ਉਸ ਦੇ ਹੁਕਮ ਵਿਚ ਹੈ।

ਸੂਫ਼ੀਆਂ ਵਿਚ ਇਕ ਮਹਾਂਪੁਰਸ਼ ਹੋਏ ਹਨ। ਕਹਿੰਦੇ ਹਨ, ਉਹਨਾਂ ਦੇ ਅੰਦਰ ਨੂੰ ਲਗਨ ਲੱਗ ਗਈ। ਪ੍ਰਮਾਤਮਾ ਨੇ ਦਇਆ ਕੀਤੀ ਤੇ ਅੰਦਰ ਨੂੰ ਬੈਰਾਗ ਆਇਆ। ਘਰ-ਬਾਰ ਛੱਡ ਦਿੱਤਾ। ਉਹ ਦਰਵੇਸ਼ ਆਮ ਬੰਦਾ ਨਹੀਂ, ਉਹ ਰਾਜਾ ਸੀ। ਉਸ ਦਾ ਨਾਮ ਹਜ਼ਰਤ ਅਬਰਾਹੀਮ ਸੀ। ਠੋਕਰ ਤਾਂ ਵੱਜ ਗਈ ਕਿ ਇਕ ਦਿਨ ਇਸ ਦੇ ਕਿਲ੍ਹੇ ਦੇ ਸਾਹਮਣੇ ਕੋਈ ਫ਼ਕੀਰ ਆ ਗਿਆ। ਉਹ ਸੰਤਰੀ ਨਾਲ ਝਗੜੀ ਜਾਏ। ਉਹ ਕਹੇ ਕਿ ਇਕ ਰਾਤ ਰਹਿਣਾ ਹੈ ਤੇ ਜਿਹੜਾ ਪਹਿਰੇਦਾਰ ਸੀ, ਉਸਨੇ ਕਿਹਾ ਫ਼ਕੀਰ ਬਾਬਾ! ਇਹ ਮਹੱਲ ਹੈ, ਸਰਾਂ ਨਹੀਂ। ਉਹ ਕਹਿੰਦਾ ਹੈ ਕਿ ਮਹੱਲ ਤੇ ਸਰਾਂ ਵਿਚ ਕੀ ਅੰਤਰ ਹੈ? ਪਹਿਰੇਦਾਰ ਕਹਿੰਦਾ ਹੈ ਕਿ ਮਹੱਲ ਦਾ ਅਰਥ ਹੈ ਜਿਹੜਾ ਇਕ ਦਾ ਹੀ ਠਿਕਾਣਾ ਹੋਵੇ, ਪੱਕਾ ਠਿਕਾਣਾ ਅਤੇ ਸਰਾਂ ਦਾ ਅਰਥ ਹੈ, ਜਿੱਥੇ ਰੋਜ਼ ਕਮਰੇ ਬਦਲਣ ਵਾਲੇ ਆਉਂਦੇ ਰਹਿਣ। ਫ਼ਕੀਰ ਹੱਸ ਕੇ ਕਹਿੰਦਾ ਹੈ, ਕੀ ਇਹ ਮਹਿਲ ਹੈ? ਉਹ ਕਹਿੰਦਾ ਹੈ, ਹਾਂ। ਫ਼ਕੀਰ ਕਹਿੰਦਾ ਹੈ ਤੇਰੇ ਮੁਤਾਬਿਕ ਸਰਾਂ ਉਸਨੂੰ ਕਹਿੰਦੇ ਹਨ ਜਿੱਥੇ ਲੋਕ ਟਿਕਾਣਾ ਬਦਲਦੇ ਹਨ ਤਾਂ ਫਿਰ ਸੱਚ ਜਾਣੀਂ, ਇਹ ਮਹਿਲ ਨਹੀਂ, ਇਹ ਸਰਾਂ ਹੈ, ਮੈਨੂੰ ਸਰਾਂ ਵਿਚ ਇਕ ਰਾਤ ਰਹਿਣ ਦੇ।

ਇੰਨੀ ਦੇਰ ਨੂੰ ਬਾਦਸ਼ਾਹ ਬਾਹਰ ਆਇਆ। ਉਹ ਸੰਤਰੀ ਨੂੰ ਪੁੱਛਦਾ ਹੈ ਕਿ ਇਹ ਫ਼ਕੀਰ ਕਿਉਂ ਬਖੇੜਾ ਕਰੀ ਬੈਠਾ ਹੈ? ਸੰਤਰੀ ਨੇ ਕਿਹਾ, ਬਾਦਸ਼ਾਹ ਸਲਾਮਤ! ਗੱਲ ਸਿਰਫ਼ ਇੰਨੀ-ਕੁ ਹੈ ਕਿ ਇਹ ਸੱਜਣ ਆਇਆ ਹੈ ਤੇ ਇਸਨੇ ਆ ਕੇ ਕਿਹਾ ਹੈ ਕਿ ਮੈਂ ਇਸ ਸਰਾਂ ਵਿਚ ਰਾਤ ਰਹਿਣਾ ਹੈ ਅਤੇ ਤੇਰਾ ਮੈਂ ਨੌਕਰ ਹਾਂ। ਮੈਂ ਇਸਨੂੰ ਰੋਕ ਕੇ ਇੰਨੇ ਕੁ ਸ਼ਬਦ ਕਹੇ ਹਨ ਕਿ ਇਹ ਸਰਾਂ ਨਹੀਂ, ਇਹ ਮਹਿਲ ਹੈ। ਬਾਦਸ਼ਾਹ ਨੇ ਕਿਹਾ, ਫ਼ਕੀਰ ਬਾਬਾ! ਇਹ ਸੰਤਰੀ ਸੱਚ ਕਹਿ ਰਿਹਾ ਹੈ, ਇਹ ਸਰਾਂ ਨਹੀਂ, ਇਹ ਮਹਿਲ ਹੈ। ਫ਼ਕੀਰ ਨੇ ਕਿਹਾ, ਬਾਦਸ਼ਾਹ! ਮੈਂ ਅੱਜ ਤੋਂ 30 ਸਾਲ ਪਹਿਲਾਂ ਇਥੇ ਆਇਆ ਸੀ। ਮੇਰੀ ਉਮਰ 100 ਤੋਂ ਜ਼ਿਆਦਾ ਹੈ। ਇਥੇ ਕੋਈ ਹੋਰ ਬੰਦਾ ਸੀ ਅਧਖੜ ਉਮਰ ਦਾ? ਕਹਿਣ ਲੱਗਾ, ਉਹ ਮੇਰਾ ਬਾਪ ਸੀ। ਫ਼ਕੀਰ ਕਹਿਣ ਲੱਗਾ, ਉਹ ਕਿੱਥੇ ਗਏ? ਬਾਦਸ਼ਾਹ ਕਹਿਣ ਲੱਗਾ, ਉਹ ਤਾਂ ਕੂਚ ਕਰ ਗਏ। ਫ਼ਕੀਰ ਕਹਿਣ ਲੱਗਾ, ਮੈਂ ਤੇਰੇ ਬਾਪ ਤੋਂ ਵੀ ਪਹਿਲਾਂ ਆਇਆ ਸੀ, ਇਥੇ ਇਕ ਬਜ਼ੁਰਗ ਸੀ। ਬਾਦਸ਼ਾਹ ਕਹਿਣ ਲੱਗਾ, ਉਹ ਮੇਰਾ ਦਾਦਾ ਸੀ। ਫ਼ਕੀਰ ਕਹਿਣ ਲੱਗਾ, ਉਹ ਕਿੱਥੇ ਗਿਆ? ਉਹ ਵੀ ਦੁਨੀਆਂ ਤੋਂ ਚਲਾ ਗਿਆ। ਫ਼ਕੀਰ ਕਹਿੰਦਾ ਹੈ, ਫਿਰ ਮੈਨੂੰ ਦੱਸ ਇਹ ਮਹਿਲ ਹੈ ਕਿ ਸਰਾਂ ਹੈ? ਬਾਹਰ ਦੀ ਸਰਾਂ ਵਿਚ ਲੋਕ ਦੋ ਦਿਨਾਂ ਬਾਅਦ ਥਾਂ ਬਦਲ ਜਾਂਦੇ ਹਨ, ਪਰ ਤੇਰੇ ਮਹਿਲ ਵਿਚ 30 ਸਾਲਾਂ ਬਾਅਦ ਬਦਲਿਆ, ਹੈ ਤਾਂ ਸਰਾਂ ਹੀ। ਫ਼ਕੀਰ

ਕਹਿੰਦਾ ਹੈ, ਮੈਂ ਤੈਨੂੰ ਸੱਚ ਦੱਸਾਂ, ਟਿਕਾਣਾ ਤੇਰਾ ਵੀ ਕੋਈ ਨਹੀਂ। ਹੋ ਸਕਦਾ ਹੈ ਚੌਥੀ ਵਾਰ ਫੇਰਾ ਪਾਵਾਂ ਤਾਂ ਤੇਰਾ ਇਥੇ ਪੁੱਤਰ ਬੈਠਾ ਹੋਵੇ। ਇਹ ਸਰਾਂ ਹੈ, ਮਹਿਲ ਨਹੀਂ।

ਬਾਦਸ਼ਾਹ ਨੂੰ ਉਸ ਵੇਲੇ ਇੰਨੀ ਠੋਕਰ ਵੱਜੀ ਕਿ ਰਾਜ-ਭਾਗ ਛੱਡ ਦਿੱਤਾ। ਜਦੋਂ ਪ੍ਰਮਾਤਮਾ ਤਰਸ ਕਰ ਕੇ ਕਿਸੇ ਦਾ ਜੀਵਨ ਬਦਲਦਾ ਹੈ ਤਾਂ ਫਿਰ ਉਥੇ ਵਿਖਿਆਨਾਂ ਦੀ ਲੋੜ ਨਹੀਂ ਪੈਂਦੀ। ਕਮਾਈ ਵਾਲਾ ਇਕ ਸ਼ਬਦ ਹੀ ਕਹਿ ਜਾਏ ਤਾਂ ਬਸ ਇਕ ਸ਼ਬਦ ਹੀ ਜ਼ਿੰਦਗੀ ਵਿਚ ਤਬਦੀਲੀ ਲਿਆ ਦਿੰਦਾ ਹੈ। ਉਸਨੇ ਕਿਹਾ, ਫਿਰ ਮੈਂ ਅਜਿਹੇ ਘਰ ਵਿਚ ਰਹਿ ਕੇ ਕੀ ਕਰਨਾ ਹੈ।

ਘਰ-ਬਾਰ ਉਸਨੇ ਛੱਡ ਦਿੱਤਾ। ਕਈ ਸਾਲ ਉਸ ਨੇ ਬੰਦਗੀ ਕੀਤੀ। ਇਕੱਲਿਆਂ ਰਹਿ ਕੇ ਦਿਨ ਰਾਤ ਉਸਨੇ ਭਜਨ ਕੀਤਾ ਤੇ ਕਈ ਸਾਲਾਂ ਤੋਂ ਬਾਅਦ ਅੱਜ ਇਬਰਾਹੀਮ ਵਾਪਿਸ ਆਇਆ। ਜਦੋਂ ਉਹ ਵਾਪਿਸ ਆਇਆ ਤਾਂ ਉਹ ਇਕ ਨਦੀ ਦੇ ਕਿਨਾਰੇ ਬੈਠ ਗਿਆ। ਲੋਕਾਂ ਨੂੰ ਪਤਾ ਲੱਗਾ ਕਿ ਕੋਈ ਸੰਤ ਆਇਆ ਹੈ। ਕੋਈ ਫ਼ਕੀਰ ਆਇਆ ਹੈ। ਕਈ ਸਾਲਾਂ ਬਾਅਦ ਆਇਆ ਹੈ। ਉਸ ਦੇ ਕੇਸ ਵੱਧੇ ਸਨ, ਉਸ ਦੇ ਕੱਪੜੇ ਸਾਦ-ਮੁਰਾਦੇ ਹਨ। ਲੋਕ ਇਕੱਠੇ ਹੋ ਗਏ। ਪਰ ਇਸ ਦੇ ਪੁੱਤਰਾਂ ਨੂੰ ਜਦੋਂ ਪਤਾ ਲੱਗਾ ਕਿ ਸਾਡੇ ਰਾਜ ਵਿਚ ਕੋਈ ਫ਼ਕੀਰ ਆਇਆ ਹੈ ਤਾਂ ਆਪਣੀ ਬਜ਼ੁਰਗ ਮਾਂ ਨੂੰ ਨਾਲ ਲੈ ਕੇ ਦਰਸ਼ਨ ਕਰਨ ਚਲੇ ਗਏ। ਜਦੋਂ ਦਰਸ਼ਨ ਕੀਤੇ। ਫ਼ਕੀਰ ਨੇ ਨੇਤਰ ਖੋਲ੍ਹੇ ਤਾਂ ਮਾਈ ਨੇ ਪਹਿਚਾਣ ਲਿਆ ਕਿ ਇਹ ਤਾਂ ਮੇਰਾ ਸਾਈਂ ਹੈ। ਬੱਚਿਆਂ ਨੂੰ ਕਹਿਣ ਲੱਗੀ, ਇਹ ਤੁਹਾਡਾ ਬਾਪ ਹੈ। ਉਹਨਾਂ ਨੇ ਜਦੋਂ ਬੋਲਿਆ ਤਾਂ ਆਵਾਜ਼ ਪਹਿਚਾਣ ਲਈ। ਉਸ ਸਮੇਂ ਉਹਨਾਂ ਨੇ ਕਿਹਾ ਪਿਤਾ ਜੀ ! ਘਰ ਚੱਲੋ। ਕਿਸੇ ਚੀਜ਼ ਦੀ ਕਮੀ ਨਹੀਂ। ਫ਼ਕੀਰਾਂ ਵਾਲੇ ਕੱਪੜੇ ਪਾ ਕੇ ਬੈਠ ਗਏ ਹੋ। ਲੋਕ ਕੀ ਕਹਿਣਗੇ ? ਫ਼ਕੀਰ ਕਹਿਣ ਲੱਗਾ, ਪੁੱਤਰੋ ! ਮੈਂ ਸਰਾਵਾਂ ਵਿਚ ਰਹਿਣਾ ਛੱਡ ਦਿੱਤਾ ਹੈ। ਉਹ ਕਹਿੰਦਾ ਹੈ, ਮੈਂ ਬਸਤੀ ਵਿਚ ਰਹਿੰਦਾ ਹਾਂ ਤੇ ਰਹਿੰਦਾ ਸੀ ਉਹ ਸ਼ਮਸ਼ਾਨ ਭੂਮੀ ਵਿਚ।

ਪੁੱਤਰ ਕਹਿਣ ਲੱਗਾ, ਪਿਤਾ ਜੀ ! ਕੀ ਇਹ ਬਸਤੀ ਹੈ ? ਉਸਨੇ ਕਿਹਾ ਹਾਂ ਪੁੱਤਰ, ਮਹਿਲਾਂ ਵਿਚ ਰਹਿਣ ਵਾਲੇ ਉਜੜਨਗੇ ਪਰ ਜਿਹੜੇ ਸ਼ਮਸ਼ਾਨ ਭੂਮੀ ਵਿਚ ਇਕ ਵਾਰੀ ਵੱਸ ਗਏ, ਉਹ ਕਦੀ ਨਹੀਂ ਉਜੜਦੇ। ਉਹਨਾਂ ਕਿਹਾ, ਪਿਤਾ ਜੀ ! ਘਰ ਚੱਲੋ, ਸਾਡੀ ਬੇਇੱਜ਼ਤੀ ਹੁੰਦੀ ਹੈ, ਲੋਕ ਕੀ ਕਹਿਣਗੇ। ਇਹ ਸੁਣ ਕੇ ਫ਼ਕੀਰ ਨੇ ਸੂਈ ਕੱਢੀ ਤੇ ਸੂਈ ਕੱਢ ਕੇ ਨਦੀ ਵਿਚ ਸੁੱਟ ਦਿੱਤੀ। ਕਹਿਣ ਲੱਗਾ ਪੁੱਤਰੋ ! ਤੁਹਾਡੇ ਕੋਲ ਰਾਜ ਭਾਗ ਹੈ, ਤੁਹਾਡੀ ਬੜੀ ਚੱਲਦੀ ਹੈ। ਇਹ ਪਾਣੀ ਵਿਚ ਡਿੱਗੀ ਹੋਈ ਸੂਈ ਪਾਣੀ ਵਿਚੋਂ ਲੱਭ ਦਿਉ। ਉਹਨਾਂ ਕਿਹਾ, ਇਹ ਕੋਈ ਵੱਡੀ ਗੱਲ ਹੈ, ਹੁਣੇ ਲਉ। ਤੈਰਾਕ ਲਿਆਂਦੇ। ਉਹ ਟੁੱਭੀ ਮਾਰਨ ਲੱਗੇ। ਵਿਚੋਂ ਪੱਥਰ ਨਿਕਲਣ, ਕਿਤੋਂ ਮਿੱਟੀ ਨਿਕਲੇ, ਸਾਰਾ ਦਿਨ ਲੱਭਦੇ ਰਹੇ ਪਰ ਸੂਈ ਨਹੀਂ ਲੱਭੀ। ਦੂਜਾ ਦਿਨ, ਤੀਜਾ ਦਿਨ, ਸੱਤ-ਅੱਠ ਦਿਨ ਹੋ ਗਏ ਪਰ ਸੂਈ ਨਾ ਮਿਲੇ ਤੇ ਫ਼ਕੀਰ ਹੱਸ ਕੇ ਕਹਿੰਦਾ ਹੈ, ਆਖ਼ਿਰ ਤੁਹਾਡੀ ਚੱਲਦੀ ਹੈ ਨਾ, ਤੁਹਾਡੇ ਸਿਪਾਹੀ ਹਨ, ਤੁਹਾਡੀਆਂ ਫ਼ੌਜਾਂ ਹਨ, ਹੁਣ ਕੱਢੋ ਮੇਰੀ ਸੂਈ। ਜਦੋਂ ਨਾ ਨਿਕਲੀ ਤਾਂ ਕਹਿਣ ਲੱਗੇ, ਕਿਉਂ ਬਜ਼ੁਰਗਾ, ਜ਼ਿੱਦ

ਕਰਨ ਲੱਗ ਪਿਆ ਹੈਂ, ਤੈਨੂੰ ਹੋ ਕੀ ਗਿਆ ਹੈ ? ਕਹਿਣ ਲੱਗਾ, ਪੁੱਤਰੋ ! ਤੁਹਾਡੀਆਂ ਬਾਹਾਂ ਖੜੀਆਂ ਹਨ ? ਕਹਿਣ ਲੱਗੇ ਬਿਲਕੁਲ। ਫ਼ਕੀਰ ਨੇ ਨਦਰ ਭਰ ਕੇ ਨਦੀ ਵੱਲ ਦੇਖਿਆ ਤੇ ਕਹਿਣ ਲੱਗਾ, ਮੇਰੀ ਸੂਈ ਵਾਪਿਸ ਦੇ। ਮੱਛੀ ਨੇ ਮੂੰਹ ਵਿਚ ਸੂਈ ਲਿਆਂਦੀ ਤੇ ਫ਼ਕੀਰ ਦੇ ਚਰਨਾਂ ਵਿਚ ਰੱਖ ਦਿੱਤੀ। ਕਹਿਣ ਲੱਗਾ ਪੁੱਤਰੋ ! ਕਿਹੜਾ ਰਾਜ ਲਵਾਂ, ਇਕ ਤੁਹਾਡਾ ਰਾਜ ਹੈ ਜਿਸ ਦੀਆਂ ਹੱਦਾਂ ਵੱਧੀਆਂ ਹਨ, ਪਰ ਤੁਹਾਡੇ ਰਾਜ ਦੇ ਅਹਿਲਕਾਰ ਤਾਂ ਸੂਈ ਵੀ ਨਹੀਂ ਲੱਭ ਸਕੇ ਪਰ ਜਿਹੜਾ ਰਾਜ ਰੱਬ ਨੇ ਮੈਨੂੰ ਦੇ ਦਿੱਤਾ ਹੈ, ਇਸ ਦੇ ਵਿਚ ਮੱਛੀਆਂ ਵੀ ਮੇਰੇ ਹੁਕਮ ਵਿਚ ਚੱਲ ਰਹੀਆਂ ਹਨ।

ਕਮਾਈ ਵਾਲਾ ਜਦੋਂ ਤੁਰਦਾ ਹੈ ਤਾਂ ਭਾਈ ਨੰਦ ਲਾਲ ਜੀ ਦੇ ਸ਼ਬਦ ਹਨ ਕਿ ਜਿਸ ਦੇ ਸਿਰ ਉੱਪਰ ਤੁਸੀਂ ਹੱਥ ਰੱਖ ਦਿੱਤਾ, ਚੰਦਰਮਾ ਤੋਂ ਧਰਤੀ ਤੱਕ ਹਰ ਚੀਜ਼ ਉਸ ਦੇ ਸਾਹਮਣੇ ਹੱਥ ਜੋੜ ਕੇ ਖਲੋ ਜਾਂਦੀ ਹੈ। ਉਹ ਕਹਿੰਦੇ ਹਨ ਕਿ ਜਿਸ ਉੱਪਰ ਤੁਸੀਂ ਕ੍ਰਿਪਾ ਕਰ ਦਿੱਤੀ, ਚੰਦਰਮਾ ਤੋਂ ਲੈ ਕੇ ਸਮੁੰਦਰ ਦੀ ਗਹਿਰਾਈ ਤੱਕ ਹਰ ਖ਼ਜ਼ਾਨਾ ਉਸ ਦੇ ਸਾਹਮਣੇ ਹੱਥ ਜੋੜ ਕੇ ਖਲੋ ਜਾਂਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਮੋਹਰ ਲਾਉਂਦੇ ਹਨ-

*ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ*
*ਜੋ ਸਭਨਾ ਉਪਰਿ ਹੁਕਮੁ ਚਲਾਏ॥*
*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ*
*ਜੋ ਅੰਤੀ ਅਉਸਰਿ ਲਏ ਛਡਾਏ॥*
*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ*
*ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ॥*
*ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ*
*ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ॥*
*ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ*
*ਸਭਿ ਨਾਵੈ ਅਗੈ ਆਣਿ ਨਿਵਾਏ॥*

(ਅੰਗ ੮੯)

ਨਾਮ ਅੱਗੇ ਹਰ ਚੀਜ਼ ਝੁੱਕਦੀ ਹੈ। ਮੌਤ ਇਕ ਸਰਬ ਵਿਆਪਕ ਸਚਾਈ ਹੈ, ਪਰ ਫਿਰ ਵੀ ਜਾਣ ਜਾਣ ਵਿਚ ਅੰਤਰ ਹੈ। ਦੁਨੀਆਦਾਰਾਂ ਦੇ ਸ਼ਬਦਾਂ ਵਿਚ ਥੋੜਾ ਜਿਹਾ ਅੰਤਰ ਹੈ। ਚਾਕਰੀ ਦਾ ਅਰਥ ਹੈ ਨੌਕਰੀ। ਚਾਕਰ ਚਾਕਰੀ ਕਰਦਾ ਹੈ, ਮਾਲਕ ਦੀ ਮਰਜ਼ੀ ਹੈ ਕਿ ਉਹ ਤਨਖ਼ਾਹ ਮਹੀਨੇ ਬਾਅਦ ਬੰਨ੍ਹੇ, ਹਫ਼ਤੇ ਬਾਅਦ ਬੰਨ੍ਹੇ, ਛੇ ਮਹੀਨੇ ਬਾਅਦ ਦੇਵੇ ਅਤੇ ਨੌਕਰ ਦੀ ਵੀ ਮਰਜ਼ੀ ਹੈ ਕਿ ਆਪਣੀ ਮਰਜ਼ੀ ਆਵੇ ਤਾਂ ਕਹਿ ਦੇਵੇ, ਮਾਲਕਾ ! ਅਗਲੇ ਹਫ਼ਤੇ ਆਪਣਾ ਪ੍ਰਬੰਧ ਕਰੀਂ, ਮੈਂ ਤੇਰੀ ਨੌਕਰੀ ਨਹੀਂ ਕਰਨੀ। ਨੌਕਰ ਨੂੰ ਤਨਖ਼ਾਹ ਦਿੱਤੀ ਜਾਂਦੀ

ਹੈ, ਮਾਲਕ ਦੀ ਮਰਜ਼ੀ ਹੈ ਜਦੋਂ ਮਰਜ਼ੀ ਤੋਰ ਦੇਵੇ ਤੇ ਨੌਕਰ ਦੀ ਮਰਜ਼ੀ ਹੈ ਜਦੋਂ ਮਰਜ਼ੀ ਛੱਡ ਕੇ ਚਲਾ ਜਾਏ ਪਰ ਗ਼ੁਲਾਮ ਇਕ ਵਾਰੀ ਵਿੱਕਦੇ ਹਨ ਅਤੇ ਚੇਤੇ ਰੱਖਿਉ, ਵਿੱਕੇ ਹੋਏ ਕਦੀ ਛੱਡ ਕੇ ਨਹੀਂ ਜਾਂਦੇ।

ਗੁਰੂ ਦੀ ਨੌਕਰੀ ਚੰਗੀ ਤਾਂ ਹੈ, ਪਰ ਜਿਹੜੇ ਵਿੱਕ ਜਾਣ, ਹਜ਼ੂਰ ਖ਼ੁਦ ਵਿੱਕੇ। ਉਹਨਾਂ ਬਾਣੀ ਵਿਚ ਕਿਹਾ ਹੈ ਕਿ ਭਾਈ, ਬੰਦਾ ਵਿੱਕਦਾ ਹੈ ਬੰਦੇ ਦੀ ਹੱਟੀ ਉੱਪਰ ਤੇ ਕਹਿੰਦਾ ਹੈ ਇਸ ਗ਼ੁਲਾਮੀ ਨਾਲੋਂ ਤਾਂ ਮੌਤ ਚੰਗੀ ਹੈ ਪਰ ਕਿੰਨੇ ਭਾਗਾਂ ਵਾਲੇ ਹਨ ਜਿਹੜੇ ਗੁਰੂ ਦੀ ਹੱਟੀ 'ਤੇ ਵਿੱਕ ਕੇ ਗ਼ੁਲਾਮ ਹੋ ਗਏ।

*ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*
*ਗੁਰ ਕੀ ਬਚਨੀ ਹਾਟਿ ਬਿਕਾਨਾ*
*ਜਿਤੁ ਲਾਇਆ ਤਿਤੁ ਲਾਗਾ॥ ੧॥*
*ਤੇਰੇ ਲਾਲੇ ਕਿਆ ਚਤੁਰਾਈ॥*
*ਸਾਹਿਬ ਕਾ ਹੁਕਮੁ ਨ ਕਰਣਾ ਜਾਈ॥ ੧॥ ਰਹਾਉ॥*
*ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ॥*

(ਅੰਗ ੯੯੧)

ਪਿਆਸ ਲੱਗੀ ਹੈ ਤਾਂ ਪਾਣੀ ਲੈ ਕੇ ਆਵਾਂ। ਭੁੱਖ ਲੱਗੀ ਹੈ ਤਾਂ ਅੰਨ ਪੀਹ ਕੇ ਆਟਾ ਤਿਆਰ ਕਰਕੇ ਲਿਆਵਾਂ। ਪੈਰ ਮਲੋਵਾ, ਮੈਂ ਤੇਰੇ ਚਰਨ ਝਾੜਾਂ, ਪੱਖਾ ਝੱਲਾਂ, ਪਾਣੀ ਢੋਵਾਂ ਅਤੇ ਅਖ਼ੀਰ ਵਿਚ ਬਚਨ ਕਿਹਾ, ਦਾਤਾ ਵਿੱਕ ਜ਼ਰੂਰ ਗਿਆ ਹਾਂ, ਪਰ ਮੇਰੇ ਵਿਚ ਗੁਣ ਕੋਈ ਨਹੀਂ। ਤੇਰਾ ਲੂਣ ਖਾ ਕੇ ਹਰਾਮ ਕੀਤਾ ਹੈ, ਮੈਨੂੰ ਬਖ਼ਸ਼ ਦੇ। ਵਿੱਕਣ ਤੋਂ ਬਾਅਦ ਵੀ-

*ਲੂਣ ਹਰਾਮੀ ਨਾਨਕੁ ਲਾਲਾ*
*ਬਖਸਿਹਿ ਤੁਧੁ ਵਡਿਆਈ॥*

(ਅੰਗ ੯੯੧)

ਧੰਨ ਗੁਰੂ ਅਰਜਨ ਸਾਹਿਬ ਜੀ ਨੇ ਕਿਹਾ ਹੈ, ਭਾਈ ! ਜਿਹੜੇ ਸਿੱਖ ਵਿੱਕਦੇ ਹਨ, ਉਹ-

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*
*ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*

(ਅੰਗ ੨੮੬)

ਆਪ ਸਾਰਿਆਂ ਦਾ ਬਹੁਤ ਬਹੁਤ ਧੰਨਵਾਦ। ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਆਪ ਹੀ ਤਰਸ ਕਰਕੇ ਕਿਣਕਾ ਮਾਤਰ ਜੀਵਨ ਕਮਾਉਣ ਦੀ ਸੋਝੀ ਬਖ਼ਸ਼ਣ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸੰਪਾਦਕ



ਭਾਈ ਪਰਮਜੀਤ ਸਿੰਘ ਖ਼ਾਲਸਾ
ਪ੍ਰਧਾਨ, ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ

ਦਰਸ਼ਨਾ ਦੀ ਜੁਗਤਿ

ਗੁਰ ਪਰਮੇਸੁਰ ਪੂਜੀਐ

ਸਤਿਗੁਰ ਕੀ ਸੇਵਾ ਊਤਮ ਹੈ

ਮਹਿਮਾ ਸਾਧੂ ਸੰਗ ਕੀ

ਮਾਇਆ ਮੋਹ ਦੁਖ ਸਾਗਰੁ ਹੈ

ਦੇਹੁ ਸਜਣ ਅਸੀਸੜੀਆ

ਗੁਨ ਗੋਬਿੰਦ ਗਾਇਓ ਨਹੀ

ਨਦਰਿ ਕਰੇ ਸਚੁ ਪਾਈਐ


ISBN 81-7601-993-4

